# PUNJAB VIDHAN SABHA

*Friday, the 5th March, 2021*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

## STARRED QUESTIONS AND ANSWERS

*3174. ਉੱਤਰ **ਸ਼੍ਰੀਮਤੀ ਅਰੁਨਾ ਚੌਧਰੀ (ਸਮਾਜਿਕ ਸੁਰੱਖਿਆ ਮੰਤਰੀ)**: ਪੰਜਾਬੀ ਵਿੱਚ ਦਿੱਤਾ ਗਿਆ।

**ਡਾਕਟਰ ਰਾਜ ਕੁਮਾਰ ਚੱਬੇਵਾਲ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਾਡੇ ਮਾਨਯੋਗ ਕੈਬਨਿਟ ਮੰਤਰੀ ਸਾਹਿਬਾ ਮੈਡਮ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਸ ਵਾਰ ਪ੍ਰਕਾਸ਼ ਦਿਹਾੜੇ ਤੇ 27 ਫਰਵਰੀ ਨੂੰ ਮੈਡਮ ਵਿਸ਼ੇਸ਼ ਮੁੱਖ ਮਹਿਮਾਨ ਦੇ ਤੌਰ ਤੇ ਸ਼ਾਮਿਲ ਹੋਏ ਔਰ ਉਨ੍ਹਾਂ ਨੂੰ ਸਾਰੀਆਂ ਸਮੱਸਿਆਵਾਂ ਤੋਂ ਜਾਣੂ ਕਰਵਾਇਆ ਗਿਆ ਸੀ। ਮੈਨੂੰ ਇਹ ਵੀ ਖੁਸ਼ੀ ਹੈ ਕਿ ਲਗਭਗ 59 ਕਰੋੜ ਰੁਪਏ ਜਾਰੀ ਹੋ ਚੁੱਕੇ ਹਨ, ਉਸ ਵਿਚੋਂ 35 ਕਰੋੜ ਰੁਪਏ ਸਾਡੀ ਸਰਕਾਰ ਦੇ ਸਮੇਂ ਜਾਰੀ ਹੋਏ ਹਨ ਪਰੰਤੂ ਇਸ ਪ੍ਰਾਜੈਕਟ ਦਾ ਕੰਮ ਮੰਤਰੀ ਸਾਹਿਬਾ ਵੱਲੋਂ 30.06.2021 ਤੱਕ ਮੁਕੰਮਲ ਕਰਨ ਲਈ ਕਿਹਾ ਗਿਆ ਹੈ। ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਪ੍ਰਾਜੈਕਟ ਦੇ ਬਕਾਇਆ ਫੰਡ ਕਦੋਂ ਜਾਰੀ ਹੋਣਗੇ? ਕਿਉਂਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਨਾਲ ਜਿਹੜੀ ਮੀਟਿੰਗ ਹੋਈ ਸੀ, ਉਸ ਤੋਂ ਬਾਅਦ ਵੀ ਕੰਮ ਉਸ ਪਵਿੱਤਰ ਪਾਵਨ ਸਥਾਨ ਤੇ ਸ਼ੁਰੂ ਨਹੀਂ ਹੋ ਸਕਿਆ। ਕਿਰਪਾ ਕਰਕੇ ਇਸ ਨੂੰ ਟਾਈਮ-ਬਾਊਂਡ ਕੀਤਾ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਜਿਵੇਂ ਕਿ ਮੈਂਬਰ ਸਾਹਿਬ ਨੇ ਤੁਹਾਨੂੰ ਦੱਸਿਆ ਹੈ ਕਿ ਮੈਂ ਆਪ ਉਥੇ ਜਾ ਕੇ ਸਾਰੀ ਗੱਲਬਾਤ ਕਰਕੇ, ਜੋ-ਜੋ ਇਨ੍ਹਾਂ ਦੀ ਰਿਕੁਆਇਰਮੈਂਟ ਸੀ, ਉਹ ਸਾਰੀ ਨੋਟ ਕਰਕੇ ਮੁੱਖ ਮੰਤਰੀ ਤੱਕ ਪਹੁੰਚਾਈ ਸੀ। ਉਨ੍ਹਾਂ ਦੇ ਨਾਲ ਗੱਲਬਾਤ ਕਰਕੇ ਇਹ ਨਚੋੜ ਕੱਢਿਆ ਹੈ ਜੀ ਕਿ 31 ਮਾਰਚ ਤੋਂ ਬਾਅਦ ਰਹਿੰਦੇ ਫੰਡਜ਼ ਵੀ ਜਾਰੀ ਕਰ ਦਿੱਤੇ ਜਾਣਗੇ। ਇਸ ਵਿਚ ਕੋਈ ਡਿਲੇਅ ਨਹੀਂ ਹੋਵੇਗੀ।

**ਡਾਕਟਰ ਰਾਜ ਕੁਮਾਰ ਚੱਬੇਵਾਲ:** ਸਪੀਕਰ ਸਾਹਿਬ, ਉਥੇ ਸਾਡੇ ਪੁਰਾਤਨ ਗੁਰਦੁਆਰਾ ਸਾਹਿਬ ਵਿਚ ਪੀਣ ਵਾਲੇ ਪਾਣੀ ਦੀ ਸਮੱਸਿਆ ਵੀ ਚੱਲ ਰਹੀ ਹੈ ਤੇ ਉਥੇ ਰੀਟੇਨਿੰਗ ਵਾਲ ਦੀ ਵੀ ਜ਼ਰੂਰਤ ਹੈ, ਮੰਤਰੀ ਸਾਹਿਬਾ ਨੂੰ ਉਸ

ਤੋਂ ਜਾਣੂ ਕਰਵਾ ਦਿੱਤਾ ਗਿਆ ਸੀ। ਮੰਤਰੀ ਸਾਹਿਬ ਕਿਰਪਾ ਕਰਕੇ ਇਹ ਵੀ ਦੱਸਣ ਕਿ ਉਸ ਦੇ ਫੰਡਜ਼ ਜਲਦੀ ਤੋਂ ਜਲਦੀ ਕਦੋਂ ਜਾਰੀ ਹੋਣਗੇ?

**ਮੰਤਰੀ:** ਮੈਂਬਰ ਸਾਹਿਬ, ਜਿਹੜੀਆਂ ਸਾਰੀਆਂ ਹੀ ਡਿਮਾਂਡਜ਼ ਤੁਸੀਂ ਮੌਕੇ ਤੇ ਦੱਸੀਆਂ ਸਨ, ਜਿਹੜੀ ਪਾਣੀ ਦੀ ਪ੍ਰਾਬਲਮ ਹੈ, ਉਸ ਦਾ 85 ਲੱਖ ਰੁਪਏ ਐਸਟੀਮੇਟ ਹੈ, ਦੋ ਲਿੰਕ ਰੋਡਜ਼ ਦਾ ਮਸਲਾ ਮੰਡੀ-ਬੋਰਡ ਕੋਲ ਹੈ, ਸਟਰੈਂਥਨਿੰਗ ਆਫ ਕੈਰੇਜਵੇਅ 46 ਲੱਖ ਰੁਪਏ ਦਾ ਹੈ ਅਤੇ ਗੁਰਦੁਆਰਾ ਸਾਹਿਬ ਦੀ ਰੀਟੇਨਿੰਗ ਵਾਲ ਹੈ। ਇਹ ਸਾਰੀਆਂ ਡਿਮਾਂਡਜ਼ ਦੇ ਸਾਰੇ ਫੰਡਜ਼ 31 ਮਾਰਚ ਤੋਂ ਬਾਅਦ ਰਿਲੀਜ਼ ਕਰ ਦਿੱਤੇ ਜਾਣਗੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਜੈ ਕ੍ਰਿਸ਼ਨ ਸਿੰਘ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਰੋੜੀ ਜੀ। ਟੀਨੂ ਜੀ, ਰੋੜੀ ਜੀ ਦਾ ਹਲਕਾ ਹੈ, ਇਨ੍ਹਾਂ ਨੂੰ ਗੱਲ ਕਰ ਲੈਣ ਦਿਉ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਧੰਨਵਾਦ, ਸਪੀਕਰ ਸਾਹਿਬ। ਮੈਂ ਆਪਣੇ-ਆਪਣੇ ਨੂੰ ਖੁਸ਼ਕਿਸਮਤ ਸਮਝਦਾ ਹਾਂ ਕਿ ਮੈਂ ਉਸ ਹਲਕੇ ਤੋਂ ਐਮ.ਐਲ.ਏ. ਚੁਣ ਕੇ ਆਇਆ ਹਾਂ ਜਿੱਥੇ ਸ੍ਰੀ ਗੁਰੂ ਰਵਿਦਾਸ ਜੀ ਮਹਾਰਾਜ ਦੀ ਚਰਨ ਛੂਹ ਪ੍ਰਾਪਤ ਧਰਤੀ ਹੈ। ਸਰ, ਹਰ ਸਾਲ ਉਥੇ ਰਾਜ ਪੱਧਰੀ ਸਮਾਗਮ ਹੁੰਦਾ ਹੈ ਔਰ ਸਾਡੇ ਵੱਖ-ਵੱਖ ਮੰਤਰੀ ਸਾਹਿਬਾਨ ਉਥੇ ਜਾ ਕੇ ਆਉਂਦੇ ਹਨ। ਵਿਸਾਖੀ ਦਾ ਤਿਉਹਾਰ ਅੱਗੇ ਆ ਰਿਹਾ ਹੈ, ਲੱਖਾਂ ਹੀ ਸੰਗਤਾਂ ਪੂਰੇ ਪੰਜਾਬ, ਦੇਸ਼ ਅਤੇ ਵਿਦੇਸ਼ ਤੋਂ ਸਾਡੇ ਉਸ ਗੁਰੂ-ਘਰ ਵਿਚ ਨਤਮਸਤਕ ਹੋਣ ਆਉਣਗੀਆਂ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ, ਸਵਾਲ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਸਵਾਲ ਇਹ ਹੈ ਕਿ ਜੋ ਗੜ੍ਹਸ਼ੰਕਰ ਤੋਂ ਖੁਰਾਲਗੜ੍ਹ ਸਾਹਿਬ ਤੱਕ ਪਹੁੰਚਣ ਵਾਲੀ ਸੜਕ ਹੈ, ਭਾਵੇਂ ਨੰਗਲ ਰੋਡ ਹੈ, ਭਾਵੇਂ ਉਹ ਬੰਗਿਆਂ ਤੋਂ ਲੈ ਕੇ ਵਾਇਆ ਗੜ੍ਹਸ਼ੰਕਰ ਖਾਨਪੁਰ ਖੂਹੀ ਦੇ ਉੱਪਰ ਨੂੰ ਚੜ੍ਹਦੀ ਹੈ। ਉਸ ਸੜਕਾ ਦਾ ਇੰਨਾ ਬੁਰਾ ਹਾਲ ਹੈ ਕਿ ਜਿਹੜੇ ਯਾਤਰੀ ਲੱਖਾਂ ਦੀ ਤਾਦਾਦ ਵਿਚ ਜਾਂਦੇ ਹਨ, ਉਹ ਛੋਟੇ-ਹਾਥੀ ਜਾਂ ਟਰਾਲੀ ਵਿਚ ਜਾਂਦੇ ਹਨ ਅਤੇ ਹੋਰ ਅਲੱਗ-ਅਲੱਗ ਵਹੀਕਲਜ਼ ਵਿਚ ਜਾਂਦੇ ਹਨ। ਸੜਕ ਟੁੱਟੀ ਹੋਣ ਕਰਕੇ ਉਥੇ ਬਹੁਤ ਜ਼ਿਆਦਾ ਐਕਸੀਡੈਂਟ ਹੁੰਦੇ ਹਨ। ਕਿਰਪਾ ਕਰਕੇ ਉਸ ਸੜਕ ਦਾ ਜਲਦੀ ਤੋਂ ਜਲਦੀ ਨਿਰਮਾਣ ਕਰ ਦਿੱਤਾ ਜਾਵੇ। ਮੇਰਾ ਵੱਖਰਾ ਸਵਾਲ ਬਣਦਾ ਹੈ ਪਰ ਮੰਤਰੀ ਸਾਹਿਬ ਇੱਥੇ ਬੈਠੇ ਹਨ। ਮੈਂ ਮਾਲਵੇ ਵਿਚ ਜਾ ਕੇ ਆਇਆ ਹਾਂ, ਸੜਕਾਂ ਬਹੁਤ ਵਧੀਆ ਹਨ ਪਰ ਦੁਆਬੇ ਵਿੱਚ ਪਤਾ ਨਹੀਂ ਕਿਉਂ ਬਣਨ ਤੋਂ

ਰਹਿ ਜਾਂਦੀਆਂ ਹਨ। ਸਾਡੇ ਤੋਂ ਪਤਾ ਨਹੀਂ ਕੀ ਗਲਤੀ ਹੋਈ ਹੈ। ਮੰਤਰੀ ਸਾਹਿਬ, ਸਾਨੂੰ ਸਾਡੀ ਗਲਤੀ ਵੀ ਦੱਸ ਦੇਣ ਅਤੇ ਜਿਹੜਾ ਸਾਡਾ ਕੰਮ ਹੈ, ਮੈਨੂੰ ਉਮੀਦ ਹੈ ਕਿ ਉਹ ਜਲਦੀ ਤੋਂ ਜਲਦੀ ਪੂਰਾ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ:** ਥੈਂਕਿਯੂ ਜੀ, ਚਲੋ, ਬੈਠੋ। ਅਰੁਣਾ ਜੀ, ਇਹ ਮਾਮਲਾ ਬਿਲਕੁਲ ਠੀਕ ਹੈ, ਤੁਸੀਂ ਗੌਰਮਿੰਟ ਨਾਲ ਟੇਕਅੱਪ ਕਰਕੇ, ਵਿਜੈ ਇੰਦਰ ਸਿੰਗਲਾ ਜੀ ਨਾਲ ਟੇਕਅੱਪ ਕਰਕੇ ਸੜਕਾਂ ਦਾ ਕੁਝ ਕਰੋ, ਜੇਕਰ ਇਹ ਮੇਲੇ ਤੋਂ ਪਹਿਲਾਂ ਹੋ ਜਾਵੇ ਤਾਂ ਬੜੀ ਅੱਛੀ ਗੱਲ ਹੋਵੇਗੀ ਕਿਉਂਕਿ ਮੇਲੇ ਦੌਰਾਨ ਹਜ਼ਾਰਾਂ ਦੀ ਤਦਾਦ ਵਿੱਚ ਦੁਨੀਆਂ ਆਉਂਦੀ ਹੈ। ਇਹ ਦੇਖ ਲੈਣਾ।

**ਮੰਤਰੀ:** ਠੀਕ ਹੈ ਜੀ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਸ੍ਰੀ ਗੁਰੂ ਰਵੀਦਾਸ ਮੈਮੋਰੀਅਲ ਖੁਰਾਲਗੜ੍ਹ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਯਾਦਗਾਰ ਦਾ ਕੰਮ ਤਕਰੀਬਨ ਸਾਲ 2014-15 ਵਿੱਚ ਪਿਛਲੀ ਸਰਕਾਰ ਨੇ, ਮਾਨਯੋਗ ਬਾਦਲ ਸਾਹਿਬ ਨੇ ਕੰਨਸੈਪਟ ਕਮੇਟੀਆਂ ਬਣਾਈਆਂ ਕਿਉਂਕਿ ਇਸ ਵਿੱਚ ਉਨ੍ਹਾਂ ਦੀ ਦਿਲੀ ਸ਼ਰਧਾ ਸੀ ਕਿ ਸ੍ਰੀ ਗੁਰੂ ਰਵੀਦਾਸ ਜੀ ਦੇ ਨਾਂ ਤੇ ਇੱਕ ਵੱਡੀ ਯਾਦਗਾਰ ਪੰਜਾਬ ਵਿੱਚ ਬਣਾਈ ਜਾਵੇ। ਸਪੀਕਰ ਸਾਹਿਬ, ਉਥੇ ਜ਼ਮੀਨ ਐਕੁਆਇਰ ਕਰਕੇ ਲਗਭਗ 12 ਏਕੜ ਅਤੇ 110 ਕਰੋੜ ਰੁਪਏ ਦਾ ਪ੍ਰਾਜੈਕਟ ਕੀਤਾ ਸੀ ਪਰ ਜਿਹੜਾ ਮੰਤਰੀ ਜੀ ਨੇ (ੳ) ਸਵਾਲ ਦਾ ਜਵਾਬ ਦਿੱਤਾ ਹੈ ਕਿ ਸ੍ਰੀ ਗੁਰੂ ਰਵੀਦਾਸ ਮੈਮੋਰੀਅਲ ਖੁਰਾਲਗੜ੍ਹ, ਜ਼ਿਲ੍ਹਾ ਹੁਸ਼ਿਆਰਪੁਰ ਪ੍ਰਾਜੈਕਟ ਲਈ 59.75 ਕਰੋੜ ਰੁਪਿਆ ਜਾਰੀ ਕਰ ਦਿੱਤਾ ਹੈ।ਸਪੀਕਰ ਸਾਹਿਬ, ਇਹ ਤਾਂ ਪਿਛਲੀ ਸਰਕਾਰ ਵੱਲੋਂ ਐਲੋਕੇਟ ਕੀਤਾ ਗਿਆ ਫੰਡ ਸੀ।

**ਮਾਨਯੋਗ ਸਪੀਕਰ:** ਸਵਾਲ ਪੁੱਛੋ, ਸਵਾਲ ਪੁੱਛੋ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਚਾਰ ਸਾਲ ਬੀਤ ਚੁੱਕੇ ਹਨ, ਉਨ੍ਹਾਂ ਚਾਰ ਸਾਲਾਂ ਵਿੱਚ ਕੰਮ ਪੂਰਾ ਵੀ ਨਹੀਂ ਹੋਇਆ ਅਤੇ ਠੇਕੇਦਾਰ ਵੀ ਆਪਣਾ ਸਮਾਨ ਚੁੱਕ ਕੇ, ਉਥੋਂ ਭੱਜ ਗਿਆ ਹੈ।

**ਮਾਨਯੋਗ ਸਪੀਕਰ:** ਟੀਨੂ ਜੀ, ਤੁਸੀਂ ਸਵਾਲ ਪੁੱਛੋ, ਸਵਾਲ ਪੁੱਛੋ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਕੀ ਕਾਰਨ ਹਨ ਕਿ ਸਰਕਾਰ ਵੱਲੋਂ ਇੰਨੀ ਅਣਦੇਖੀ ਉਸ ਮਹਾਨ ਰਹਿਬਰ ਦੇ ਨਾਲ, ਇੱਕ ਮਹਾਨ ਯਾਦਗਾਰ ਦੇ ਨਾਲ ਕਿਉਂ ਕੀਤੀ ਗਈ? ਦੂਜਾ, ਜਿਹੜਾ ਸੜਕਾਂ ਦਾ ਬੁਰਾ ਹਾਲ

ਹੈ, ਉਹ ਕਦੋਂ ਤੱਕ ਠੀਕ ਕਰਵਾ ਦਿਓਗੇ? ਕੀ ਇਹ ਪ੍ਰਾਜੈਕਟ ਇਸੇ ਸਾਲ ਵਿੱਚ ਕੰਪਲੀਟ ਕਰਵਾ ਦਿਓਗੇ ਕਿਉਂਕਿ ਜਿੰਨਾ ਉਥੇ ਸਰੀਆ ਖੜ੍ਹਾ ਹੈ, ਉਸ ਸਾਰੇ ਨੂੰ ਜੰਗਾਲ ਲੱਗ ਚੁੱਕੀ ਹੈ। ਉਥੇ ਸਾਰੀ ਵੇਸਟੇਜ਼ ਹੋ ਰਹੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਇੰਨੀ ਅਣਦੇਖੀ ਕਿਉਂ ਕੀਤੀ ਗਈ ਹੈ?

**ਮਾਨਯੋਗ ਸਪੀਕਰ:** ਬੈਠੋ, ਬੈਠੋ। ਮੰਤਰੀ ਜੀ, ਇਹ ਪੁੱਛ ਰਹੇ ਹਨ ਕਿ ਕੀ ਇਕ ਸਾਲ ਭਾਵ ਇਸ ਸਾਲ ਵਿੱਚ ਕੰਪਲੀਟ ਕਰਵਾ ਦਿਓਗੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਹਿ ਚੁੱਕੀ ਹਾਂ ਕਿ ਮਿਤੀ 30.06.2021 ਤੱਕ ਇਹ ਕੰਪਲੀਟ ਕਰ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਹਾਂ ਜੀ, ਅਮਰਜੀਤ ਸਿੰਘ ਸੰਦੋਆ ਜੀ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਮੇਰਾ ਪੰਜ ਦਿਨਾਂ ਵਿੱਚ ਕੱਲ੍ਹ ਇੱਕ ਸਵਾਲ ਲੱਗਿਆ ਸੀ, ਉਸ ਵਾਸਤੇ ਮੈਨੂੰ ਇੱਥੇ ਟਾਈਮ ਹੀ ਨਹੀਂ ਮਿਲਿਆ ਕਿਉਂਕਿ ਇੱਥੇ ਤਾਂ ਲੜਾਈ ਹੀ ਹੁੰਦੀ ਰਹਿੰਦੀ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰਾ ਕੁਐਸਚਨ ਜ਼ਰੂਰ ਲਗਾ ਦਿਓ ਕਿਉਂਕਿ ਤੁਸੀਂ ਵੀ ਪਿੰਡ ਬਿੰਦਰੱਖ ਵਿਖੇ ਜਾ ਕੇ ਆਏ ਹੋ।

**ਮਾਨਯੋਗ ਸਪੀਕਰ:** ਤੁਸੀਂ ਇਸ ਸਬੰਧੀ ਜ਼ੀਰੋ ਆਵਰ ਵਿੱਚ ਬੋਲ ਲੈਣਾ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਆਸਵਾਸ਼ਨ ਲੈਣਾ ਹੈ ਕਿਉਂਕਿ ਲੋਕਾਂ ਨੇ ਬਾਹਰ ਬੋਰਡ ਲਗਾ ਦਿੱਤੇ ਹਨ ਕਿ ਹਲਕੇ ਵਿੱਚ ਨਹੀਂ ਵੜ ਸਕਦੇ।

**ਮਾਨਯੋਗ ਸਪੀਕਰ:** ਤੁਹਾਨੂੰ ਆਸਵਾਸ਼ਨ ਦਿਵਾ ਦੇਵਾਂਗੇ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਨਹੀਂ ਜੀ, ਮੈਂ ਮੰਤਰੀ ਸਾਹਿਬ ਤੋਂ ਲੈਣਾ ਹੈ ਕਿਉਂਕਿ ਮੰਤਰੀ ਸਾਹਿਬ ਸਾਹਮਣੇ ਬੈਠੇ ਹਨ। ਸਪੀਕਰ ਸਾਹਿਬ, ਪੰਜ ਸਾਲ ਪਹਿਲਾਂ ਤਾਂ ਨੀਂਹ ਪੱਥਰ ਰੱਖਿਆ ਗਿਆ ਸੀ।

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਜੀ, ਤੁਸੀਂ ਕੀ ਕਹਿ ਰਹੇ ਹੋ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਕੱਲ੍ਹ ਤੁਸੀਂ ਪਰੋਮਿਸ ਕੀਤਾ ਸੀ।

**ਮਾਨਯੋਗ ਸਪੀਕਰ:** ਮੈਂ ਬਿਲਕੁਲ ਕਿਹਾ ਸੀ। ਪਹਿਲਾਂ ਮੇਰੀ ਗੱਲ ਸੁਣ ਲਓ। ਮੈਂ ਬਿਲਕੁਲ ਕਿਹਾ ਸੀ, ਮੈਂ ਉਸ ਗੱਲ ਤੋਂ ਮੁਕੱਰਦਾ ਨਹੀਂ ਹਾਂ। ਮੇਰੇ ਦਫਤਰ ਨੇ ਬਾਅਦ ਵਿੱਚ ਦੱਸਿਆ ਹੈ ਕਿ ਟੈਕਨੀਕਲੀ ਲੱਗ ਨਹੀਂ ਸਕਦਾ ਹੈ। ਲੇਕਿਨ ਅਸੀਂ ਇਸ ਮਸਲੇ ਦਾ ਹੱਲ ਕੱਢਦੇ ਹਾਂ। ਅਸੀਂ ਇਨ੍ਹਾਂ ਦਾ ਸਵਾਲ ਵੀ ਕਰਵਾ ਦਿੰਦੇ ਹਾਂ ਔਰ ਮੈਂ ਵਜ਼ੀਰ ਸਾਹਿਬ ਨੂੰ ਪਰਸਨਲ ਰਿਕੁਐਸਟ ਵੀ ਕਰ ਦਿੰਦਾ ਹਾਂ ਕਿ ਵਜ਼ੀਰ ਸਾਹਿਬ, ਇਸ ਮਸਲੇ ਦਾ ਹੱਲ ਕਰਕੇ, ਇਨ੍ਹਾਂ ਦਾ ਕਰਵਾ ਦਿਓ। ਸੰਦੋਆ ਜੀ, ਬੈਠ ਜਾਓ, ਕਾਹਲੇ ਨਾ ਪਓ। ਵਜ਼ੀਰ ਸਾਹਿਬ, ਇਸ ਨੂੰ ਨਿਬੇੜ ਹੀ ਲੈਂਦੇ ਹਾਂ। ਮੈਂ ਬਿੰਦਰੱਖ ਦੇ ਪੁਲ ਬਾਰੇ ਦੱਸਦਾ ਹਾਂ।ਪਿਛਲੀ ਸਰਕਾਰ ਨੇ ਉਸ ਦਾ ਨੀਂਹ ਪੱਥਰ ਵੀ ਰੱਖਿਆ ਸੀ।

**ਸ੍ਰੀ ਵਿਜੈ ਇੰਦਰ ਸਿੰਗਲਾ (ਲੋਕ ਨਿਰਮਾਣ ਮੰਤਰੀ):** ਸਪੀਕਰ ਸਾਹਿਬ, ਮੈਂ ਹੀ ਦੱਸ ਦੇਵਾਂ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਚਲੋ, ਤੁਸੀਂ ਹੀ ਦੱਸ ਦਿਓ।

**ਲੋਕ ਨਿਰਮਾਣ ਮੰਤਰੀ:** ਸਪੀਕਰ ਸਾਹਿਬ, ਤੁਸੀਂ ਬਿਲਕੁਲ ਠੀਕ ਕਿਹਾ ਹੈ ਕਿ ਪਿਛਲੀ ਸਰਕਾਰ ਨੇ ਨੀਂਹ ਪੱਥਰ ਰੱਖਿਆ ਸੀ। ਇਹ ਨੀਂਹ ਪੱਥਰ ਮਿਤੀ 26.11.2016 ਨੂੰ, ਜਦੋਂ ਸਰਕਾਰ ਜਾ ਰਹੀ ਸੀ, ਉਦੋਂ ਇਸ ਪ੍ਰਾਜੈਕਟ ਦਾ ਨੀਂਹ ਪੱਥਰ ਰੱਖਿਆ ਸੀ ਪਰੰਤੂ ਕੋਈ ਪੈਸਾ ਮਨਜ਼ੂਰ ਨਹੀਂ ਕੀਤਾ। ਇਨ੍ਹਾਂ ਨੇ political gain ਲੈਣ ਵਾਸਤੇ ਨੀਂਹ ਪੱਥਰ ਰੱਖ ਦਿੱਤਾ ਸੀ ਅਤੇ ਮੁੜ ਕੇ ਇਹ ਪ੍ਰਾਜੈਕਟ ਕਿਸੇ ਪਾਸਿਓਂ ਨਹੀਂ ਚੱਲਿਆ। ਹੁਣ ਮਾਨਯੋਗ ਮੈਂਬਰ ਸਾਹਿਬ ਵੱਲੋਂ ਰਿਕੁਐਸਟ ਆਈ ਸੀ ਅਤੇ ਲੋਕਲ ਲੋਕਾਂ ਵੱਲੋਂ ਵੀ ਇਹ ਰਿਕੁਐਸਟ ਕੀਤੀ ਗਈ। ਸੋ, ਅਸੀਂ ਇਸ ਪ੍ਰਾਜੈਕਟ ਨੂੰ ਨਾਬਾਰਡ-207 ਦੇ ਵਿੱਚ ਪਰਪੋਜ਼ ਕੀਤਾ ਹੈ ਅਤੇ ਪੌਣੇ ਸੱਤ ਕਰੋੜ ਰੁਪਏ ਦੀ ਕੱਸਟ ਦਾ ਐਸਟੀਮੇਟ ਲਗਾਇਆ ਹੈ।

**ਮਾਨਯੋਗ ਸਪੀਕਰ:** ਮੇਰੀ ਵੀ ਰਿਕੁਐਸਟ ਇਸ ਵਿੱਚ ਪਾ ਲਓ।

**ਮੰਤਰੀ:** ਸਪੀਕਰ ਸਾਹਿਬ, ਜਿਹੜਾ ਨਾਬਾਰਡ ਦਾ ਆਉਣ ਵਾਲਾ ਪ੍ਰਾਜੈਕਟ ਹੈ, ਅਸੀਂ ਇਸ ਨੂੰ ਉਸ ਵਿੱਚ ਪਰਪੋਜ਼ ਕੀਤਾ ਹੈ ਅਤੇ ਇਸ ਨੂੰ ਮਨਜ਼ੂਰ ਕਰਵਾ ਕੇ ਬਣਾ ਲਵਾਂਗੇ।

**ਮਾਨਯੋਗ ਸਪੀਕਰ:** ਠੀਕ ਹੈ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਮੰਤਰੀ ਸਾਹਿਬ ਇਹ ਦੱਸ ਦੇਣ ਕਿ ਇਹ 5-6 ਮਹੀਨਿਆਂ ਜਾਂ ਸਾਲ ਵਿੱਚ ਕਦੋਂ ਬਣਾਉਣਗੇ ਕਿਉਂਕਿ ਲੋਕਾਂ ਨੂੰ ਵੀ ਜਵਾਬ ਦੇਣਾ ਹੈ।

(**ਇੱਕ ਆਵਾਜ਼:** ਤਿੰਨ-ਚਾਰ ਮਹੀਨੇ ਸਾਡੇ ਕੋਲ ਰਿਹਾ ਹੈ, ਉਦੋਂ ਪੁੱਛ ਲੈਂਦੇ।(ਹਾਸਾ)

**ਮਾਨਯੋਗ ਸਪੀਕਰ:** ਹੁਣ ਬੈਠੋ। ਬੈਠੋ। (ਹਾਸਾ) ਮੰਤਰੀ ਜੀ, ਜਲਦੀ ਤੋਂ ਜਲਦੀ ਕਰਵਾ ਦਿਓ। ਸਾਡੀ ਸਾਰਿਆਂ ਦੀ ਰਿਕੁਐਸਟ ਹੈ। ਤੁਹਾਨੂੰ ਹਾਊਸ ਦੀ ਰਿਕੁਐਸਟ ਹੈ। ਅਗਲਾ ਸਵਾਲ।

-------

***3069. ਉੱਤਰ ਵੱਲੋਂ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸ਼੍ਰੀਮਤੀ ਅਰੁਣਾ ਚੌਧਰੀ)....ਪੰਜਾਬੀ**

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਭ ਤੋਂ ਪਹਿਲਾਂ ਤਾਂ ਵਜ਼ੀਰ ਸਾਹਿਬਾ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਇਹ ਜਿਹੜੀ ਸਕੀਮ ਹੈ, ਇਹ ਲਾਭਪਾਤਰੀਆਂ ਨੂੰ ਸਮੇਂ ਸਿਰ ਮਿਲ ਰਹੀ ਹੈ ਅਤੇ ਜਦੋਂ ਪੁਰਾਣੀ ਸਰਕਾਰੀ ਸੀ, ਉਦੋਂ ਇਹ ਸੱਤ-ਸੱਤ ਮਹੀਨੇ ਲੇਟ ਆਉਂਦੀ ਸੀ ਅਤੇ ਕਈ ਵਾਰੀ ਇਹ ਆਈ ਵੀ ਨਹੀਂ ।ਸਪੀਕਰ ਸਾਹਿਬ, ਤੁਹਾਡੇ ਮਾਰਫਤ ਮੇਰੀ ਹੰਬਲ ਰਿਕੁਐਸਟ ਹੈ ਇਹ ਜਿਹੜੇ ਲੋਕ ਹਨ, ਜਿਹੜੇ ਲਾਭਪਾਤਰੀ ਹਨ ਇਹ ਸਭ ਤੋਂ ਜ਼ਿਆਦਾ ਗਰੀਬ ਹਨ। ਇਨ੍ਹਾਂ ਦੀ ਏਜ਼ ਹੋ ਜਾਂਦੀ ਹੈ। ਕਿਸੇ ਦੇ ਹਸਬੈਂਡ ਦੀ ਡੈੱਥ ਹੋ ਜਾਂਦੀ ਹੈ। ਪੋਲ ਪਰੋਮਿਸ ਵਿੱਚ ਇਹ ਵੀ ਸੀ ਕਿ ਆਪਾਂ ਇਸ ਨੂੰ ਵਧਾਵਾਂਗੇ। ਮੈਂ ਵਜ਼ੀਰ ਸਾਹਿਬਾ ਨੂੰ ਸਾਰੇ ਮੈਂਬਰ ਸਾਹਿਬਾਨ ਦੇ ਮਾਰਫਤ, ਤੁਹਾਡੇ ਮਾਰਫਤ ਇਹ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਇਸ ਬਜਟ ਵਿੱਚ ਇਸ ਦੀ ਕੋਈ ਨਾ ਕੋਈ ਪ੍ਰੋਵੀਜ਼ਨ ਜ਼ਰੂਰ ਕੀਤੀ ਜਾਵੇ। ਅੱਜ ਸੀ.ਐਮ. ਸਾਹਿਬ present ਨਹੀਂ ਹਨ। ਮੈਂ ਸੀ.ਐਮ. ਸਾਹਿਬ ਨੂੰ ਸਾਰੇ ਕੈਬਨਿਟ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਉਦੋਂ ਆਪਣੇ ਮੈਨੀਫੈਸਟੋ ਵਿੱਚ 2500 ਰੁਪਏ ਕਿਹਾ ਸੀ ਪਰ ਸਰ ਘੱਟੋ ਘੱਟ ਇਸ ਦੀ 1500-2000 ਜ਼ਰੂਰ ਕੀਤੀ ਜਾਵੇ। ਇਨ੍ਹਾਂ ਨੂੰ ਸਭ ਤੋਂ ਜ਼ਿਆਦਾ ਲੋੜ ਹੈ। ਮੇਰਾ ਇਹੀ ਸਵਾਲ ਹੈ ਕਿ ਇਸ ਬਜਟ ਵਿੱਚ ਜ਼ਰੂਰ ਪ੍ਰੋਵੀਜ਼ਨ ਕੀਤੀ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਸ ਬਾਰੇ ਜੋ ਵੀ ਸਾਡਾ ਪੋਲ ਪਰੋਮਿਸ ਸੀ ਮੈਂ ਮੰਨਦੀ ਹਾਂ ਕਿ ਉਸ ਵਿੱਚ ਅਸੀਂ 1500 ਰੁਪਏ ਦਾ ਵਾਅਦਾ ਕੀਤਾ ਸੀ। ਇਹ ਪਰਪੋਜ਼ਲ ਵੀ ਵਿੱਤ ਵਿਭਾਗ ਕੋਲ ਹੈ। ਅਸੀਂ ਵੀ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਵਿੱਚ ਕੁਝ ਨਾ ਕੁਝ ਵਾਧਾ ਕੀਤਾ ਜਾਵੇ। ਲੇਕਿਨ ਸਾਨੂੰ ਬਜਟ ਤੱਕ ਵੇਟ ਕਰਨੀ ਪਵੇਗੀ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ। ਹਾਂ ਜੀ, ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਜਿਸ ਤਰ੍ਹਾਂ ਅਵਤਾਰ ਸਿੰਘ ਜੂਨੀਅਰ ਜੀ ਨੇ ਕਿਹਾ ਹੈ ਕਿ ਪੋਲ ਪਰੋਮਿਸ ਵਿੱਚ 2500 ਰੁਪਏ ਵਾਧਾ ਕੀਤਾ ਗਿਆ ਸੀ। ਸੁਨੀਲ ਜਾਖੜ ਜੀ ਨੇ, ਕੈਪਟਨ ਸਾਹਿਬ ਨੇ ਚੋਣ ਮੈਨੀਫੈਸਟੋ ਜਾਰੀ ਕੀਤਾ ਸੀ, ਇਸ ਦੀਆਂ ਕਾਪੀਆਂ ਵੀ ਹਨ। ਜਿੰਨੇ ਵੀ ਮਾਨਯੋਗ ਮਨਿਸਟਰ ਸਾਹਿਬ ਬੈਠੇ ਹਨ, ਕਾਂਗਰਸ ਪਾਰਟੀ ਦੇ ਜਿੰਨੇ ਵੀ ਸੀਨੀਅਰ ਮੈਂਬਰ ਸਾਹਿਬਾਨ ਬੈਠੇ ਹਨ ਸਭ ਨੇ ਸਾਰੀਆਂ ਸਟੇਜਾਂ ਤੇ ਜਾ ਕੇ ਇਹੀ ਕਿਹਾ ਸੀ ਕਿ ਅੰਗਹੀਣ ਪੈਨਸ਼ਨ 2500 ਰੁਪਏ ਹੋਵੇਗੀ, ਬੁਢਾਪਾ ਪੈਨਸ਼ਨ 2500 ਰੁਪਏ ਹੋਵੇਗੀ, ਵਿਧਵਾ ਪੈਨਸ਼ਨ 2500 ਰੁਪਏ ਹੋਵੇਗੀ, 51000 ਸ਼ਗਨ ਸਕੀਮ ਸਾਰਿਆਂ ਲਈ ਹੋਵੇਗੀ। 4 ਸਾਲ ਲੰਘ ਗਏ ਹਨ। ਲਾਸਟ ਸਾਲ ਲਈ ਹੀ ਘੱਟੋ ਘੱਟ 2500 ਰੁਪਿਆ ਕਰ ਦੇਣ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡਾ 1500 ਰੁਪਿਆ ਨਹੀਂ ਸੀ 2500 ਰੁਪਿਆ ਸੀ। ਜ਼ਿਆਦਾ ਨਹੀਂ ਤਾਂ 6 ਮਹੀਨਿਆਂ ਲਈ ਹੀ 2500 ਰੁਪਿਆ ਦੇ ਦਿਓ। ਸਪੀਕਰ ਸਾਹਿਬ, ਇਹ ਸਿਰਫ 750 ਰੁਪਏ ਹੈ। ਸਿਰਫ 250 ਵਧਾਇਆ ਗਿਆ। ਜਾਂਦੇ ਜਾਂਦੇ ਪੰਜਾਬ ਦੇ ਲੋਕਾਂ ਨੂੰ 6 ਮਹੀਨਿਆਂ ਲਈ 2500 ਰੁਪਿਆ ਦੇ ਜਾਵੇ। ਧੰਨਵਾਦ ਜੀ।(ਵਿਘਨ)(ਸ਼ੋਰ)

**ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਾਦ ਕਰਵਾਉਣਾ ਚਾਹੁੰਦੀ ਹਾਂ ਕਿ ਪਿਛਲੇ 10 ਸਾਲ 250 ਰੁਪਏ ਪੈਨਸ਼ਨ ਮਿਲਦੀ ਰਹੀ ਹੈ। ਸਾਡੀ ਸਰਕਾਰ ਬਣਦੇ ਹੀ ਅਸੀਂ 500 ਰੁਪਿਆ ਕਰ ਦਿੱਤੀ। ਜੋ ਜੋ, ਜਿਵੇਂ ਜਿਵੇਂ ਸਾਡੇ ਸਾਧਨ ਉਪਲਬਧ ਹੋਣਗੇ ਅਤੇ ਇਹ ਸਾਡਾ ਪੋਲ ਪਰੋਮਿਸ ਵੀ ਹੈ ਅਤੇ ਇਸ ਗੱਲ ਤੇ ਅਸੀਂ ਬਿਲਕੁਲ ਕਾਇਮ ਹਾਂ। ਇਸ ਲਈ ਬਜਟ ਤੱਕ wait ਕਰਨੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ। ਅਰੁਨਾ ਜੀ, ਇੱਕ ਮਿੰਟ। ਉਨ੍ਹਾਂ ਨੇ ਇੱਕ ਗੱਲ ਕਹੀ ਹੈ। ਬਜਟ ਵਿੱਚ ਕੀ ਹੈ, ਇੱਕ ਮਿੰਟ ਸਾਰੇ ਸੁਣ ਲਵੋ। ਬਜਟ ਵਿੱਚ ਕੀ ਹੈ ਇਸ ਬਾਰ ਅਰੁਨਾ ਜੀ ਨਹੀਂ ਦੱਸ ਸਕਦੇ। ਇਹ ਇੱਕ secret document ਹੈ। ਉਨ੍ਹਾਂ ਨੇ ਕਿਹਾ ਹੈ ਕਿ ਬਜਟ ਨੂੰ ਆਉਣ ਦਿਓ। ਉਸ ਤੋਂ ਬਾਅਦ ਜੇਕਰ ਤੁਹਾਡੀ ਤਸੱਲੀ ਨਹੀਂ ਹੋਈ ਫਿਰ ਬਾਅਦ ਵਿੱਚ ਗੱਲ ਕਰ ਲਿਓ।

**ਮੰਤਰੀ:** ਸਰ, ਇਹ ਸਾਰੇ ਇਸ ਗੱਲ ਦੀ ਤਾਰੀਫ ਕਰਨ ਕਿ ਅਸੀਂ 500 ਤੋਂ ਵਧਾ ਕੇ 750 ਰੁਪਏ ਦੇ ਰਹੇ ਹਾਂ। ਹਰ ਮਹੀਨੇ ਖਾਤਿਆਂ ਵਿੱਚ ਜਾ ਰਹੀ ਹੈ। ਇਸ ਵਿੱਚ ਕੋਈ ਰੁਕਾਵਟ ਨਹੀਂ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਮੈਂ ਮੈਡਮ ਦੀ ਤਾਰੀਫ ਹੀ ਕਰਨੀ ਹੈ। ਪਲੀਜ਼ ਬੋਲ ਲੈਣ ਦਿਓ।

**ਮਾਨਯੋਗ ਸਪੀਕਰ:** ਬੱਸ ਹੋ ਗਈ, ਹੋ ਗਈ। ਮੈਂ ਉਨ੍ਹਾਂ ਦੇ ਖਾਤੇ ਵਿੱਚ ਤੁਹਾਡੀ ਤਾਰੀਫ ਲਿਖ ਦਿੱਤੀ ਹੈ। ਹਾਂ ਜੀ, ਦੱਸੋ, ਸੰਧਵਾਂ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਡਮ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ 500 ਤੋਂ ਵਧਾ ਕੇ 750 ਕੀਤੀ ਹੈ। 4 ਸਾਲਾਂ ਦੇ ਹਿਸਾਬ ਨਾਲ 84000 ਰੁਪਿਆ ਹੋਰ ਬਣਦਾ ਹੈ।

**ਮਾਨਯੋਗ ਸਪੀਕਰ:** ਬੈਠ ਜਾਓ, ਬੈਠ ਜਾਓ। ਰਾਣਾ ਗੁਰਜੀਤ ਸਿੰਘ।

----------

*3190. **ਉੱਤਰ ਵੱਲੋਂ ਸ਼੍ਰੀਮਤੀ ਰਜ਼ੀਆ ਸੁਲਤਾਨਾ (ਟਰਾਂਸਪੋਰਟ ਮੰਤਰੀ)**

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਲੋਕਾਂ ਨੂੰ ਕਿੰਨੀਆਂ ਮੁਸ਼ਕਿਲਾਂ ਆ ਰਹੀਆਂ ਹਨ ਅਤੇ ਉਹ ਕਿੰਨਾ ਚਲਾਨ ਭੁਗਤਦੇ ਹਨ ਅਤੇ ਇੱਕ ਹੋਰ ਚਲਾਨ ਜਲੰਧਰ ਜਾ ਕੇ ਕਰਵਾ ਲੈਂਦੇ ਹਨ। ਤੁਸੀਂ ਜਲੰਧਰ ਤੋਂ ਸੁਲਤਾਨਪੁਰ ਤੇ ਭੁਲੱਥ ਦਾ ਡਿਸਟੈਂਸ ਦੇਖੋ ਕਿ ਟਾਂਡੇ ਦੇ ਲਾਗੇ ਭੁਲੱਥ ਪਹੁੰਚ ਜਾਂਦਾ ਹੈ। ਤਕਰੀਬਨ 80-80, 90-90 ਕਿਲੋਮੀਟਰ ਲੋਕ ਚਲਾਨ ਭੁਗਤਣ ਲਈ ਜਾਂਦੇ ਹਨ। ਜਦੋਂ ਲੋਕ ਜਲੰਧਰ ਜਾਂਦੇ ਹਨ ਤਾਂ ਫਿਰ ਉਹ ਕੋਈ ਨਾ ਕੋਈ ਗਲਤੀ ਕਰ ਬੈਠਦੇ ਹਨ। ਉਨ੍ਹਾਂ ਦਾ ਚਲਾਨ ਫੇਰ ਹੋ ਜਾਂਦਾ ਹੈ। ਸੋ, ਇੱਕ ਬੰਨੇ ਅਸੀਂ ਮੋਦੀ ਸਰਕਾਰ, ਸੈਂਟਰ ਦੀ ਸਰਕਾਰ ਨੂੰ ਕਹਿੰਦੇ ਹਾਂ ਕਿ ਤੇਲ ਮਹਿੰਗਾ ਕਰ ਦਿੱਤਾ ਹੈ ਤੇ ਇੱਕ ਬੰਨੇ ਜੇ ਉਹ ਬੰਦਾ ਚਲਾਨ ਭੁਗਤਣ ਲਈ ਜਾਂਦਾ ਹੈ ਤਾਂ ਉਸ ਨੂੰ ਇੰਨਾ ਪੈਂਡਾ ਪਾ ਦੇਈਦਾ ਹੈ। ਤੇਲ ਅੱਗੇ ਹੀ ਮਹਿੰਗਾ ਹੈ। ਆਮ ਜਨਤਾ ਉੱਤੇ ਇਸ ਦਾ ਕਿੰਨਾ ਬੋਝ ਪੈ ਰਿਹਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਅਫਸਰਾਂ ਦੀ ਕਮੀ ਹੈ ਜੇ ਇਨ੍ਹਾਂ ਨੂੰ ਨਹੀਂ ਲੱਭਦੇ ਤਾਂ ਮੈਂ ਲੱਭ ਕੇ ਦੇ ਦਿੰਦਾ ਹਾਂ। ਜੀ.ਏ. ਦੇ ਕੋਲ ਕੋਈ ਕੰਮ ਨਹੀਂ ਹੁੰਦਾ। ਦੂਜਾ ਜਿਹੜਾ ਪੀ.ਜੀ.ਓ. ਹੁੰਦਾ ਹੈ, ਉਹ ਕਰੀਬ-ਕਰੀਬ ਵਿਹਲਾ ਹੀ ਹੁੰਦਾ ਹੈ। ਤੁਸੀਂ ਇਨ੍ਹਾਂ ਨੂੰ ਕੰਮ ਦੇ ਦਿਓ, ਨਾਲ ਹੀ ਇਨ੍ਹਾਂ ਨੂੰ ਕੰਮ ਮਿਲ ਜਾਏਗਾ ਤੇ ਨਾਲ ਹੀ ਲੋਕਾਂ ਨੂੰ ਸਹੂਲਤ ਮਿਲ ਜਾਏਗੀ। ਅਸੀਂ ਪਿਛਲੇ ਚਾਰ ਸਾਲ ਤੋਂ ਲਗਾਤਾਰ ਕੋਸ਼ਿਸ਼ ਕਰ ਰਹੇ ਹਾਂ, ਇਹ ਕੋਸ਼ਿਸ਼ ਨਾ ਕੇਵਲ ਮੇਰੇ ਜ਼ਿਲ੍ਹੇ ਵਿੱਚ ਬਲਕਿ ਸਾਰੇ ਪੰਜਾਬ ਵਿੱਚ ਕਰ ਰਹੇ

ਹਾਂ। ਕੇਵਲ ਆਰ.ਟੀ.ਓ. ਨੇ ਤਾਂ ਸਾਰਿਆਂ ਨੂੰ ...ਅੱਗੇ ਮੈਂ ਕੁਝ ਨਹੀਂ ਕਹਿੰਦਾ। (ਅਵਾਜ਼ਾਂ : ਤੁਸੀਂ ਕਹਿ ਦਿਓ ਜੀ) ਇਹ ਸਾਰਿਆਂ ਨੂੰ ਵੰਡਵਾਂ ਜਿਹਾ ਕੰਮ ਆ ਜਾਵੇਗਾ। ਮੇਰੇ ਕਹਿਣ ਦਾ ਮਤਲਬ ਹੈ ਕਿ ਇਹ ਆਸ਼ਵਾਸਨ ਦਿਵਾਉਣ ਕਿ ਲੋਕਾਂ ਨੂੰ ਸਹੂਲਤ ਦੇਣਗੇ ਜਾਂ ਨਹੀਂ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਇਹ ਕਹਾਂਗੀ ਕਿ ਇਹ ਮੇਰੇ ਵੱਡੇ ਭਰਾ ਹਨ। ਇਨ੍ਹਾਂ ਨੂੰ ਇਹ ਸਵਾਲ ਇੱਥੇ ਕਰਨ ਦੀ ਜ਼ਰੂਰਤ ਨਹੀਂ ਸੀ ਪੈਣੀ ਜੇਕਰ ਮੇਰੇ ਨਾਲ ਗੱਲ ਕਰ ਲੈਂਦੇ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿਵੇਂ ਇਨ੍ਹਾਂ ਨੇ ਕਿਹਾ ਕਿ ਜਲੰਧਰ ਜਾਂਦੇ ਹਨ ਤੇ ਫੇਰ ਵਾਰ-ਵਾਰ ਚਲਾਨ ਹੁੰਦਾ ਹੈ। ਲੋਕ ਇਹੋ-ਜਿਹੀਆਂ ਗਲਤੀਆਂ ਵਾਰ-ਵਾਰ ਨਾ ਕਰਨ ਕਿ ਵਾਰ-ਵਾਰ ਉਨ੍ਹਾਂ ਦੇ ਚਲਾਨ ਕੱਟੇ ਜਾਣ। (ਹਾਸਾ) ਲੋਕ ਆਪਣੀਆਂ ਗਲਤੀਆਂ ਵੀ ਸੁਧਾਰਨ। ਇਸ ਲਈ ਹੀ ਕਾਨੂੰਨ ਬਣੇ ਹਨ, ਇਸੇ ਲਈ ਹੀ ਰੂਲ ਬਣੇ ਹਨ। ਜਿਹੜੇ ਰੂਲ ਬਣੇ ਹਨ, ਉਹ ਇਸੇ ਲਈ ਬਣੇ ਹਨ ਕਿ ਚਲਾਨ ਨਾ ਹੋਵੇ। ਜਿਹੜੇ ਰੂਲ ਤੋੜਦੇ ਹਨ, ਉਨ੍ਹਾਂ ਦਾ ਹੀ ਚਲਾਨ ਹੁੰਦਾ ਹੈ। ਇਸ ਲਈ ਮਿਹਰਬਾਨੀ ਕਰਕੇ ਜਦੋਂ ਉਹ ਜਲੰਧਰ ਜਾਣ, ਇਨ੍ਹਾਂ ਚੀਜ਼ਾਂ ਦਾ ਧਿਆਨ ਰੱਖਣ। (ਹਾਸਾ) ਦੂਸਰਾ ਸਪੀਕਰ ਸਾਹਿਬ, ਇਹ ਸਾਡਾ ਇਲੈਕਸ਼ਨ ਦਾ ਵਾਅਦਾ ਸੀ ਕਿ ਜਿਹੜੇ ਡੀ.ਟੀ.ਓ. ਹਨ, ਉਨ੍ਹਾਂ ਨੂੰ ਖਤਮ ਕਰਕੇ ਅਸੀਂ ਆਰ.ਟੀ.ਓ. ਲਗਾਵਾਂਗੇ। ਪਹਿਲਾਂ 22 ਜ਼ਿਲ੍ਹਿਆਂ ਦੇ ਵਿੱਚ ਡੀ.ਟੀ.ਓ. ਲੱਗੇ ਹੋਏ ਸੀ, ਫਿਰ ਉਨ੍ਹਾਂ ਨੂੰ ਖਤਮ ਕਰਕੇ ਹੁਣ 11 ਆਰ.ਟੀ.ਓ. ਲੱਗੇ ਹੋਏ ਹਨ। ਉਹ ਆਰ.ਟੀ.ਓ. ਕੰਮ ਕਰ ਰਹੇ ਹਨ। ਇਸੇ ਮੁਸ਼ਕਿਲ ਨੂੰ ਦੇਖਦੇ ਹੋਏ ਕੁਝ ਕੰਮ ਹਰੇਕ ਐਸ.ਡੀ.ਐਮ. ਨੂੰ ਦਿੱਤਾ ਹੋਇਆ ਹੈ। ਜਿਹੜੇ ਵੀ ਛੋਟੇ ਮੋਟੇ ਕੰਮ ਹਨ, ਜਿਨ੍ਹਾਂ ਨਾਲ ਕਿ ਲੋਕਾਂ ਨੂੰ ਦਿੱਕਤਾਂ ਦਾ ਸਾਹਮਣਾ ਨਾ ਕਰਨਾ ਪਵੇ। ਲੋਕ ਐਸ.ਡੀ.ਐਮ. ਦਫਤਰ ਜਾ ਕੇ ਵੀ ਆਪਣੇ ਕੰਮ ਕਰਵਾ ਸਕਦੇ ਹਨ। ਬਾਕੀ ਜੋ ਮੈਂਬਰ ਸਾਹਿਬਾਨ ਨੇ ਸਾਨੂੰ ਹਦਾਇਤ ਕੀਤੀ ਹੈ, ਮੈਂ ਉਸ ਨੂੰ ਸਰਕਾਰ ਨਾਲ, ਸੀ.ਐਮ. ਸਾਹਿਬ ਨਾਲ, ਕੈਬਨਿਟ ਨਾਲ ਸਲਾਹ-ਮਸ਼ਵਰਾ ਕਰਕੇ ਜੇ ਹੋ ਸਕਦਾ ਹੋਇਆ ਤਾਂ ਅਸੀਂ ਇਸ ਨੂੰ ਅੱਗੇ ਵਧਾਵਾਂਗੇ। (ਵਿਘਨ)

**ਰਾਣਾ ਗੁਰਜੀਤ ਸਿੰਘ :** ਮੰਤਰੀ ਜੀ, ਮੈਂ ਪਹਿਲਾਂ ਵੀ ਇੱਕ ਵਾਰ ਇਹ ਸਵਾਲ ਚੁੱਕਿਆ ਸੀ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਕਹਿਣਾ ਚਾਹਾਂਗਾ ਕਿ ਮੈਂ ਪਹਿਲਾਂ ਵੀ ਸਵਾਲ ਚੁੱਕਿਆ ਸੀ। ਮੈਂ ਕਨਸਰਨਡ ਸੀ.ਐਮ. ਆਫਿਸ ਵਿੱਚ ਵੀ ਬੜੀ ਵਾਰੀ ਗੱਲ ਕਰ ਚੁੱਕਿਆ ਹਾਂ। ਕੋਈ ਹਿਲ-ਜੁਲ ਨਹੀਂ ਹੋਈ। ਉਸ ਤੋਂ ਬਾਅਦ ਕੋਰੋਨਾ ਆ ਗਿਆ। ਕੋਰੋਨਾ ਦੇ ਵਿੱਚ ਲੋਕਾਂ ਨੂੰ ਅਪੁਆਇੰਟਮੈਂਟ ਲੈ ਕੇ ਜਾਣਾ ਪੈਂਦਾ ਹੈ। ਉਹ ਕਈ ਦਫਾ ਟਾਈਮ ਸਿਰ ਨਹੀਂ ਪਹੁੰਚਦੇ। ਇਹ ਮੁਸੀਬਤ ਬਹੁਤ ਵੱਡੀ ਹੈ, ਇਸ ਦਾ ਹੱਲ ਬਹੁਤ ਛੇਤੀ ਲੱਭਣਾ ਚਾਹੀਦਾ ਹੈ। ਇਨ੍ਹਾਂ ਨੇ ਤਸੱਲੀ ਤਾਂ ਕਰਵਾ ਦਿੱਤੀ ਹੈ, ਇਹ ਇੰਨਾ ਕੁ ਆਸ਼ਵਾਸਨ ਦੇ ਦੇਣ ਕਿ ਕਿੰਨੇ ਦਿਨਾਂ

ਵਿੱਚ ਇਹ ਕਰਵਾ ਦਿਓਗੇ। ਵੈਸੇ ਤੁਸੀਂ ਬੜੇ ਜ਼ਿੰਮੇਵਾਰ ਮੰਤਰੀ ਹੋ, ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਤੁਸੀਂ ਸਾਨੂੰ ਪਿਆਰ ਨਾਲ ਜਵਾਬ ਦਿੱਤਾ ਹੈ ਤੇ ਸਾਨੂੰ ਲਾਜਵਾਬ ਕਰ ਦਿੱਤਾ ਹੈ। ਇਹ ਵੀ ਗੱਲ ਠੀਕ ਹੈ। ਲੇਕਿਨ ਤੁਸੀਂ ਮਾੜਾ ਜਿਹਾ ਆਸ਼ਵਾਸਨ ਦੇ ਦਿਓ। ਮੈਂ ਤਾਂ ਇੰਨਾ ਕੁ ਹੀ ਚਾਹੁੰਦਾ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਇਨ੍ਹਾਂ ਦਾ ਜਵਾਬ ਆਇਆ ਨਹੀਂ, ਤੁਸੀਂ ਪਹਿਲਾਂ ਹੀ ਉੱਠ ਕੇ ਖੜ੍ਹ ਜਾਂਦੇ ਹੋ। (ਹਾਸਾ) (ਵਿਘਨ) ਨਹੀਂ ਫਿਰ, ਇਸ ਤਰ੍ਹਾਂ ਨਹੀਂ ਹੁੰਦਾ। ਹਰ ਚੀਜ਼ ਦਾ ਕੋਈ ਅਸੂਲ ਹੁੰਦਾ ਹੈ। ਹਾਂ ਜੀ, ਰਜ਼ੀਆ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਫੇਰ ਦੁਬਾਰਾ ਤੁਹਾਡੇ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿਹੜੀਆਂ ਮੁਸ਼ਕਿਲਾਂ ਦੀ ਗੱਲ ਇਹ ਕਰ ਰਹੇ ਹਨ, ਅਸੀਂ ਕਾਫੀ ਹੱਦ ਤੱਕ ਜਿਹੜੇ ਇਹ ਕੰਮ ਹਨ, ਉਹ ਐਸ.ਡੀ.ਐਮ. ਆਫਿਸ ਨੂੰ ਇਸ ਲਈ ਦਿੱਤੇ ਹਨ ਕਿਉਂਕਿ ਕੋਰੋਨਾ ਕਾਲ ਦੇ ਵਿੱਚ ਲੋਕਾਂ ਨੂੰ ਬਹੁਤ ਮੁਸ਼ਕਿਲਾਂ ਪੇਸ਼ ਆਉਂਦੀਆਂ ਸੀ। ਕਾਫੀ ਸਾਰੇ ਐਸੇ ਟਰਾਂਸਪੋਰਟ ਦੇ ਅਜਿਹੇ ਕੰਮ ਹਨ, ਜਿਹੜੇ ਕਿ ਵੱਖ-ਵੱਖ ਅਦਾਰਿਆਂ ਨੂੰ ਦਿੱਤੇ ਹਨ ਤਾਂ ਕਿ ਲੋਕਾਂ ਨੂੰ ਹਰ ਜਗ੍ਹਾ ਨਾ ਜਾਣਾ ਪਵੇ, ਮੁਸ਼ਕਿਲਾਂ ਦਾ ਸਾਹਮਣਾ ਨਾ ਕਰਨਾ ਪਵੇ। ਫਿਰ ਵੀ ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ ਜੇ ਇਨ੍ਹਾਂ ਨੂੰ ਇਹੋ ਜਿਹੀ ਕੋਈ ਦਿੱਕਤ ਹੈ ਤਾਂ ਅਸੀਂ ਸਰਕਾਰ ਨਾਲ ਸਲਾਹ-ਮਸ਼ਵਰਾ ਕਰਕੇ ਇਨ੍ਹਾਂ ਦੀ ਮੁਸ਼ਕਿਲ ਨੂੰ ਹੱਲ ਕਰਨ ਦੀ ਕੋਸ਼ਿਸ਼ ਜ਼ਰੂਰ ਕਰਾਂਗੇ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ ਇਹ ਮਸਲਾ ਸਾਰੇ ਜ਼ਿਲ੍ਹਿਆਂ ਦਾ ਹੈ। 2018 ਦੇ ਵਿੱਚ ਕਿਉਂਕਿ ਸਾਡੇ ਜ਼ਿਲ੍ਹੇ ਵਿੱਚ ਵੀ ਆਰ.ਟੀ. ਸਾਹਿਬ ਨਹੀਂ ਬੈਠਦੇ। ਮੈਂ, ਪੰਡੋਰੀ ਸਾਹਿਬ ਅਤੇ ਪਿਰਮਲ ਜੀ ਅਸੀਂ ਤਿੰਨੋਂ ਐਸ.ਟੀ.ਸੀ. ਦਫਤਰ ਗਏ ਸੀ। ਅਸੀਂ ਐਸ.ਟੀ. ਸਾਹਿਬ ਨੂੰ ਬੇਨਤੀ ਕੀਤੀ ਕਿ ਤੁਸੀਂ ਆਰਡਰ ਕੱਢ ਦੇਵੋ ਕਿ ਘੱਟੋ ਘੱਟ ਦੋ ਦਿਨ ਜੋ ਦੂਜੇ ਜ਼ਿਲ੍ਹੇ ਵਿੱਚ ਆਰ.ਟੀ ਹੈ ਉਹ ਦੇ ਦਿਆ ਕਰੇ। ਉਨ੍ਹਾਂ ਨੇ ਆਰਡਰ ਵੀ ਕਰ ਦਿੱਤਾ ਸੀ। ਉਸ ਆਰਡਰ ਦੀ ਕਾਪੀ ਮੈਂ ਹੁਣ ਵੀ ਤੁਹਾਨੂੰ ਲਿਆ ਕੇ ਦੇ ਦੇਵਾਂਗਾ। ਸਾਰੇ ਪੰਜਾਬ ਦੇ ਆਰ.ਟੀਜ਼. ਨੂੰ ਆਰਡਰ ਕੀਤਾ ਹੈ ਕਿ ਉਹ ਘੱਟੋ ਘੱਟ ਦੋ ਦਿਨ ਦੂਜੇ ਜ਼ਿਲ੍ਹੇ ਵਿੱਚ ਜਾ ਕੇ ਬੈਠਿਆ ਕਰਨ। ਜਿਸ ਨਾਲ ਕਿ ਜੋ ਉੱਥੇ ਦੇ ਲੋਕਾਂ ਦਾ ਕੋਈ ਕੰਮ ਹੋਵੇਗਾ ਤਾਂ ਉਹ ਉਨ੍ਹਾਂ ਤੋਂ ਕਰਵਾ ਸਕਣ। ਪਰ ਉਸ ਤੋਂ ਬਾਅਦ ਤਿੰਨ ਸਾਲ ਦਾ ਸਮਾਂ ਲੰਘ ਗਿਆ ਹੈ। ਮੈਨੂੰ ਨਹੀਂ ਲਗਦਾ ਕਿ ਇੱਕ ਦਿਨ ਵੀ ਸਾਡੇ ਸੰਗਰੂਰ ਵਾਲੇ ਜੋ ਆਰ.ਟੀ ਹਨ ਉਹ ਬਰਨਾਲੇ ਗਏ ਹੋਣਗੇ। ਸੋ, ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ

ਜੇ ਅਸੀਂ ਲਗਾਤਾਰ ਆਰ.ਟੀ. ਨੂੰ ਕਿਸੇ ਦੂਜੇ ਜ਼ਿਲ੍ਹੇ ਵਿੱਚ ਨਹੀਂ ਬਿਠਾ ਸਕਦੇ ਤਾਂ ਘੱਟੋ ਘੱਟ ਦੋ ਦਿਨ ਤਾਂ ਬਿਠਾ ਸਕਦੇ ਹਾਂ। ਮੇਰੀ ਬੇਨਤੀ ਹੈ ਕਿ ਮੰਤਰੀ ਸਾਹਿਬ ਸਾਰੇ ਆਰ.ਟੀ. ਨੂੰ ਆਰਡਰ ਕਰ ਦੇਣ ਕਿ ਉਹ ਦੋ ਦਿਨ ਕਿਸੇ ਦੂਜੇ ਜ਼ਿਲ੍ਹੇ ਵਿੱਚ ਆਪਣੀਆਂ ਸੇਵਾਵਾਂ ਦੇ ਦੇਣ।

**ਮੰਤਰੀ:** ਠੀਕ ਹੈ ਜੀ। ਇਹ ਹਦਾਇਤਾਂ ਕਰ ਦਿੱਤੀਆਂ ਜਾਣਗੀਆਂ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ ਮਿਹਰਬਾਨੀ ਜੀ। ਸਪੀਕਰ ਸਾਹਿਬ ਜਿਹੜੇ ਚਲਾਨ ਹੁੰਦੇ ਹਨ, suppose ਕਰੋ ਮੈਂ ਆਪਣੀ ਗੱਡੀ ਸਰਵਿਸ ਕਰਵਾਈ। ਕਾਗਜ਼ਾਂ ਵਾਲਾ ਬੈਗ ਸਰਵਿਸ ਸਟੇਸ਼ਨ ਤੇ ਭੁੱਲ ਗਿਆ ਅਤੇ without RC, without DHL without Insurance ਜਦੋਂ ਮੈਂ ਚਲਾਨ ਭੁਗਤਨ ਆਰ.ਟੀ.ਓ ਕੋਲ ਗਿਆ। ਅੱਗੇ ਤਾਂ ਆਰ.ਟੀ.ਓ ਕੋਲ ਪਾਵਰ ਸੀ ਕਿ ਉਹ ਡਾਕੂਮੈਂਟ ਸੀਨ ਕਰਦੇ ਸੀ। ਦੋ ਚਾਰ ਸੌ ਰੁਪਿਆ nominal ਜਾਂ fine ਲਗਾ ਕੇ ਰਿਲੀਜ਼ ਕਰ ਦਿੰਦੇ ਸੀ। ਸਰ, ਉਹ ਜਿਹੜੀ ਪਾਵਰ ਆਰ.ਟੀਜ਼ ਦੇ ਕੋਲ ਸੀ ਉਹ withdraw ਹੋ ਗਈ। ਹੁਣ, ਫਰਜ਼ ਕਰੋ ਮੋਟਰਸਾਈਕਲ ਦਾ ਚਲਾਨ ਹੋਇਆ। ਮੋਟਰਸਾਈਕਲ ਦੀ ਬਜ਼ਾਰ ਵਿੱਚ ਕੀਮਤ 20,000/- ਰੁਪਿਆ ਤੇ ਚਲਾਨ 32,000-33,000/- ਰੁਪਿਆ ਭੁਗਤਣਾ ਪੈਂਦਾ ਹੈ। ਇਹ ਸਾਰੇ ਪੰਜਾਬ ਦਾ ਇੱਕ ਬੜਾ ਸੀਰੀਅਸ ਮਸਲਾ ਹੈ। ਸੋ, ਸਪੀਕਰ ਸਾਹਿਬ ਮੇਰੀ ਤੁਹਾਡੇ ਰਾਹੀਂ ਸਤਿਕਾਰਯੋਗ ਮਨਿਸਟਰ ਸਾਹਿਬ ਨੂੰ ਬੜੀ ਸਨਿਮਰ ਬੇਨਤੀ ਹੈ ਕਿ ਕਿਰਪਾ ਕਰਕੇ ਜਿਹੜੀ ਪਹਿਲਾਂ ਪ੍ਰਥਾ ਸੀ, ਉਸ ਨੂੰ kindly ਦੁਬਾਰਾ ਚਾਲੂ ਕਰ ਦੇਵੋ। ਜਿਸ ਨਾਲ ਕਿ ਲੋਕਾਂ ਦੀ ਖੱਜਲ-ਖੁਆਰੀ ਬੰਦ ਹੋ ਸਕੇ।

**ਮੰਤਰੀ:** ਸਪੀਕਰ ਸਾਹਿਬ ਇਹ ਜਿਹੜੇ ਚਲਾਨਾਂ ਦੀ ਰਕਮ ਵਧਾਈ ਗਈ ਸੀ, ਇਹ ਸੈਂਟਰ ਸਰਕਾਰ ਦੀ ਤਰਫ ਤੋਂ ਹਦਾਇਤਾਂ ਸੀ। ਅਸੀਂ ਤਾਂ ਫਿਰ ਵੀ ਉਨ੍ਹਾਂ ਨੂੰ ਬਹੁਤ soft ਕਰਨ ਦੀ ਕੋਸ਼ਿਸ਼ ਕੀਤੀ ਹੈ। ਜਿੱਥੇ-ਜਿੱਥੇ ਵੀ ਸਾਨੂੰ ਲੱਗਿਆ ਕਿ ਅਸੀਂ ਹਦਾਇਤਾਂ ਨੂੰ soft ਕਰ ਸਕਦੇ ਹਾਂ ਅਸੀਂ ਉੱਥੇ-ਉੱਥੇ ਇਨ੍ਹਾਂ ਨੂੰ soft ਕੀਤਾ ਹੈ। ਪਰ ਜੋ ਪੈਨਲਟੀ ਲੱਗਣੀ ਹੈ, ਜੋ ਤੁਹਾਨੂੰ ਉਸ ਦਾ ਜੁਰਮਾਨਾ ਲੱਗਣਾ ਹੈ ਉਹ ਤਾਂ ਜੋ ਹੁਣ ਹਦਾਇਤਾਂ ਹੋ ਗਈਆਂ, ਸੈਂਟਰ ਸਰਕਾਰ ਦੀ ਤਰਫ ਤੋਂ ਵੀ ਹੋ ਗਈਆਂ ਹਨ। ਉਹ ਤਾਂ ਜੁਰਮਾਨਾ ਦੇਣਾ ਹੀ ਪੈਣਾ ਹੈ। ਜੋ ਵੀ ਮੇਰੇ ਤੋਂ ਤੁਸੀਂ ਸਵਾਲ ਕੀਤਾ ਹੈ, ਗੁਜ਼ਾਰਿਸ਼ ਕੀਤੀ ਹੈ ਮੈਂ ਮਸ਼ਵਰਾ ਕਰਕੇ ਤੁਹਾਨੂੰ ਦੱਸ ਦੇਵਾਂਗੀ ਕਿ ਇਸ ਨੂੰ ਅਸੀਂ ਹੋਰ soft ਕਰ ਸਕਦੇ ਹਾਂ ਜਾਂ ਨਹੀਂ।

---------

*3129. **ਉੱਤਰ ਵੱਲੋਂ (ਸਹਿਕਾਰਤਾ ਮੰਤਰੀ) ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਉੱਤਰ (ਪੰਜਾਬੀ)**

**ਸਰਦਾਰ ਨਿਰਮਲ ਸਿੰਘ:** ਮੈਂ ਵਜ਼ੀਰ ਸਾਹਿਬ ਦਾ ਧੰਨਵਾਦੀ ਹਾਂ, ਇਨ੍ਹਾਂ ਨੇ ਬਹੁਤ ਅੱਛਾ ਜਵਾਬ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਇਸ ਸਮੇਂ ਸਾਡੇ ਏ.ਆਰ. ਦਾ ਦਫਤਰ ਸਮਾਣਾ ਵਿਖੇ ਹੈ। ਜਿੱਥੋਂ ਮੇਰਾ ਹਲਕਾ ਸ਼ੁਰੂ ਹੁੰਦਾ ਹੈ ਇਹ ਉੱਥੋਂ 80 ਕਿਲੋਮੀਟਰ ਦੂਰ ਪੈਂਦਾ ਹੈ। ਇਸ ਨਾਲ ਕਿਸਾਨਾਂ ਦੀ ਅਤੇ ਆਮ ਲੋਕਾਂ ਦੀ ਬਹੁਤ ਖੱਜਲ-ਖੁਆਰੀ ਹੁੰਦੀ ਹੈ। ਸੋ, ਮੇਰੀ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁਰਜ਼ੋਰ, ਨਿਮਰਤਾ ਸਹਿਤ ਬੇਨਤੀ ਹੈ ਕਿ ਕੀ ਇਹ ਕੋਈ ਟਾਈਮ ਬਾਊਂਡ ਕਰ ਸਕਦੇ ਹਨ ਕਿ ਕਿੰਨੇ ਕੁ ਟਾਈਮ ਵਿੱਚ ਇਹ ਦਫਤਰ ਚਾਲੂ ਕਰ ਸਕਦੇ ਹਨ। ਵੈਸੈ ਤਾਂ ਮੈਨੂੰ ਮੰਤਰੀ ਜੀ ਤੋਂ ਪੂਰੀ ਆਸ ਹੈ ਕਿ ਇਹ ਜਲਦੀ ਹੀ ਇਸ ਨੂੰ ਕਰਕੇ ਦੇਣਗੇ।

**ਮਾਨਯੋਗ ਸਪੀਕਰ:** ਕੋਈ ਸਮਾਂਬੱਧ ਕਰ ਸਕਦੇ ਹੋ ਜੀ, ਰੰਧਾਵਾ ਸਾਹਿਬ।

**ਮੰਤਰੀ:** ਮਾਰਚ ਦੇ ਵਿੱਚ-ਵਿੱਚ ਕਰ ਦਿੱਤਾ ਜਾਵੇਗਾ।

**ਸਰਦਾਰ ਨਿਰਮਲ ਸਿੰਘ:** ਬਹੁਤ ਧੰਨਵਾਦ ਜੀ।

-----------

*3203. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ(ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ) ਵੱਲੋਂ ਜਵਾਬ ਪੜ੍ਹਿਆ ਗਿਆ।**

**ਮੰਤਰੀ:** ਸਪੀਕਰ ਸਾਹਿਬ, ਜਿਹੜੇ ਨਜਾਇਜ਼ ਕਬਜਿਆਂ ਦੀ ਗੱਲ ਕਰਦੇ ਹਨ, ਉਹ ਹਟਵਾ ਦਿੱਤੇ ਗਏ ਹਨ ਤੇ ਹੁਣ ਇਹ ਏਰੀਆ ਮਿਊਂਸਪਲ ਕਮੇਟੀ ਕੋਲ ਚੱਲਿਆ ਗਿਆ ਪਰ ਹੁਣ ਇਹ ਕਬਜ਼ੇ ਹਟਵਾ ਦਿੱਤੇ ਗਏ ਹਨ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਕੱਲ੍ਹ ਦੁਪਹਿਰ ਤੋਂ ਬਾਅਦ ਜਿਹੜੇ 15 ਸਾਲ ਪਹਿਲਾਂ ਅਕਾਲੀ ਦਲ ਸਰਕਾਰ ਨੇ ਗ੍ਰੀਨ ਬੈਲਟ ਤੇ ਕਬਜ਼ਾ ਕਰਵਾ ਕੇ, ਬਾਊਂਡਰੀ ਵਾਲਾਂ ਕਰਵਾ ਕੇ ਰਸੂਖਦਾਰ ਬੰਦਿਆਂ ਨੂੰ ਕਬਜ਼ਾ ਕਰਵਾਇਆ ਸੀ, 15 ਸਾਲ ਬਾਅਦ ਉਸ ਮੁਹੱਲੇ ਨੇ, ਉਸ ਗੱਲੀ ਵਾਲਿਆਂ ਨੇ ਕੱਲ੍ਹ ਦਪਹਿਰ ਤੋਂ ਬਾਅਦ ਰਾਹਤ ਪਾਈ ਹੈ। ਉਹ ਸਾਰੇ ਕਬਜ਼ੇ ਹਟਵਾ ਕੇ ਸੜਕ ਦੇ ਹਵਾਲੇ ਕੀਤੇ ਗਏ ਹਨ। ਹੁਣ ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਉਹ ਰਸੂਖਦਾਰ ਬੰਦੇ ਦੁਬਾਰਾ ਇਸ ਤਰ੍ਹਾਂ ਕਬਜ਼ਾ ਨਾ ਕਰਨ। ਇਸ ਦੇ ਨਾਲ ਹੀ ਉਨ੍ਹਾਂ ਤੇ ਬਣਦੀ ਕਾਰਵਾਈ ਕੀਤੀ

ਜਾਵੇ। ਉਨ੍ਹਾਂ ਪਰਿਵਾਰਾਂ ਨੂੰ ਜੋ ਜੁਰਮਾਨਾ ਲੱਗਣਾ ਚਾਹੀਦਾ ਹੈ, ਉਹ ਲਗਾਇਆ ਜਾਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਰਵਾਈ ਮੰਤਰੀ ਜੀ ਕਦੋਂ ਤੱਕ ਕਰਨਗੇ?

**ਮਾਨਯੋਗ ਸਪੀਕਰ:** ਜਲਾਲਪੁਰ ਸਾਹਿਬ, ਕਰਨ ਵਾਲਾ ਤਾਂ ਹੁਣ ਕੁਝ ਰਿਹਾ ਨਹੀਂ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਨਹੀਂ ਜੀ, ਜੁਰਮਾਨਾ ਤਾ ਲੱਗਣਾ ਚਾਹੀਦਾ ਹੈ। 15 ਸਾਲ ਨਜਾਇਜ਼ ਕਬਜ਼ਾ ਰਿਹਾ ਹੈ।

**ਮੰਤਰੀ:** ਜਿਹੜੇ ਪਹਿਲੇ ਨਜਾਇਜ਼ ਕਬਜੇ ਕੀਤੇ ਹੋਏ ਸਨ, ਉਹ ਅਸੀਂ ਹਟਵਾ ਦਿੱਤੇ ਹਨ। ਅਸੀਂ ਅੱਗੇ ਤੋਂ ਨਜਾਇਜ਼ ਕਬਜੇ ਨਹੀਂ ਹੋਣ ਦੇਵਾਂਗੇ। ਜੇ ਕੋਈ ਜੁਰਮਾਨੇ ਸਬੰਧੀ ਪ੍ਰਕਿਰਿਆ ਹੋਵੇਗੀ ਤਾਂ ਅਸੀਂ ਇਸ ਸਬੰਧੀ ਤੁਹਾਡੀ ਰਿਕੂਐਸਟ ਸਬੰਧਤ ਮੰਤਰੀ ਜੀ ਕੋਲ ਪਹੁੰਚਾ ਦੇਵਾਂਗੇ।

**ਮਾਨਯੋਗ ਸਪੀਕਰ:** ਹਾਂ ਜੀ ਸ਼ਰਮਾ ਜੀ, ਤੁਸੀਂ ਬੋਲੋ।

**ਸ਼੍ਰੀ ਐਨ.ਕੇ ਸ਼ਰਮਾ:** ਇੱਕ ਮੁਹਾਲੀ ਵਿੱਚ ਪਿੰਡ ਦੈੜ੍ਹੀ ਹੈ । ਉੱਥੇ 200 ਫੁੱਟ Aero City road ਹੈ। ਉੱਥੇ ਇੱਕ ਮੰਤਰੀ ਜੀ ਦੇ ਪਰਿਵਾਰ ਨੇ 20-25 ਏਕੜ ਜ਼ਮੀਨ, ਜਿਹੜੀ ਕਿ ਪਿੰਡ ਤੋਂ ਦੂਰ ਜਾ ਕੇ ਖਰੀਦੀ, ਦਾ ਤਬਾਦਲਾ 200 ਫੁੱਟ ਚੋੜੀ ਰੋਡ ਤੇ ਕਰ ਦਿੱਤਾ । ਹਾਈ ਕੋਰਟ ਨੇ ਇਹ quash ਕਰ ਦਿੱਤੀ ਹੈ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਹੈ। ਹਾਂ ਜੀ, ਅਮਰਜੀਤ ਸਿੰਘ ਸੰਦੋਆ।

**ਸ਼੍ਰੀ ਐਨ.ਕੇ ਸ਼ਰਮਾ:** ਸਪੀਕਰ ਸਾਹਿਬ, ਮੈਨੂੰ ਸਵਾਲ ਤਾਂ ਕਰ ਲੈਣ ਦਿਓ।

**ਮਾਨਯੋਗ ਸਪੀਕਰ:** ਪੰਡਿਤ ਜੀ, ਇਸ ਤਰ੍ਹਾਂ ਨਾ ਕਰੋ। (ਵਿਘਨ)। ਪੰਡਿਤ ਜੀ, ਇਸ ਤਰ੍ਹਾਂ ਨਾ ਕਰੋ, ਵੱਖਰਾ ਸਵਾਲ ਬਣਦਾ ਹੈ। ਸੰਦੋਆ ਜੀ ਤੁਸੀਂ ਬੋਲੋ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਮੈਂ ਵੱਖਰਾ ਸਵਾਲ ਵੀ ਲਗਾਇਆ ਸੀ। ਰੋਪੜ ਦੀ ਨਹਿਰੀ ਜ਼ਮੀਨ ਤੇ ਲੋਕਾਂ ਦੇ ਬਹੁਤ ਨਜਾਇਜ਼ ਕਬਜੇ ਹੋਏ ਹਨ। ਮੈਂ ਪਿਛਲੀ ਵਾਰ ਵੀ ਔਰ ਇਸ ਵਾਰ ਵੀ ਸਵਾਲ ਲਗਾਇਆ ਸੀ, ਪਰ ਉਹ ਲੱਗਿਆ ਨਹੀਂ। ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਦੀ ਨਹਿਰੀ ਜ਼ਮੀਨ ਤੇ ਬਹੁਤ ਕਬਜ਼ੇ ਹੋਏ ਹਨ। ਜੇ ਆਪਾਂ ਇਹ ਕਬਜੇ ਛੁਡਵਾ ਦੇਈਏ ਤਾਂ ਬਹੁਤ ਵਧੀਆ ਹੋ ਜਾਵੇਗਾ।

**ਮਾਨਯੋਗ ਸਪੀਕਰ:** ਅਮਰਜੀਤ ਜੀ, ਮੇਰੇ ਵੱਲ ਵੇਖੋ। ਇਹ ਮੰਤਰੀ ਰੂਰਲ ਡਿਵੈਲਪਮੈਂਟ ਦੇ ਵਜ਼ੀਰ ਹਨ। ਨਹਿਰੀ ਵਜ਼ੀਰ ਅੱਜ ਆਏ ਨਹੀਂ। ਸੁਖ ਸਰਕਾਰੀਆ ਸਾਹਿਬ ਬਿਮਾਰ ਹਨ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਰ, ਉਹ ਇਨ੍ਹਾਂ ਕੋਲ ਡਿਪਾਰਟਮੈਂਟ ਦੇ ਗਏ ਹਨ।

**ਮਾਨਯੋਗ ਸਪੀਕਰ:** ਡਿਪਾਰਟਮੈਂਟ ਨਹੀਂ ਦਿੰਦੇ ਹੁੰਦੇ, ਸਵਾਲ ਦੇ ਸਕਦੇ ਹਨ। ਇਹ ਕਿਸ ਤਰ੍ਹਾਂ ਦੇ ਸਕਦੇ ਹਨ। (ਹਾਸਾ)।

---------

*3145. **ਜਵਾਬ ਵੱਲੋਂ ਮਾਲ, ਪੁਨਰਵਾਸ ਅਤੇ ਆਫਤ ਪ੍ਰਬੰਧਨ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ): (ਪੰਜਾਬੀ ਵਿੱਚ)**

**ਸਰਦਾਰ ਰਣਦੀਪ ਸਿੰਘ :** ਵਜ਼ੀਰ ਸਾਹਿਬ ਸਾਡੇ ਸਤਿਕਾਰਯੋਗ ਛੋਟੇ ਭਰਾ ਹਨ। ਮੈਂ ਬੜਾ ਹੀ ਸਪੈਸੀਫਿਕ ਸਵਾਲ ਪੁੱਛਿਆ ਹੈ। ਮੇਰੇ ਸਵਾਲ ਦਾ (B) part ਦੇਖ ਲਵੋ ਤੁਹਾਡੇ ਸਾਹਮਣੇ ਪਿਆ ਹੈ, by which time the building of the abovesaid complex is likely to be constructed. The land of the Irrigation Department has been transferred to the Public Works Department. ਮੇਰੇ ਕੋਲ ਐਫ.ਐਮ. ਸਾਹਿਬ ਦੀ ਸਾਲ 2017 ਦੀ ਬਜਟ ਸਪੀਚ ਪਈ ਹੈ ਜਿਸ ਦੇ ਵਿੱਚ ਉਨ੍ਹਾਂ ਨੇ ਬਕਾਇਦਾ ਆਸ਼ਵਾਸਨ ਦਿੱਤਾ ਸੀ ਕਿ ਇਹ ਕੰਪਲੈਕਸ ਬਹੁਤ ਜਲਦੀ ਸ਼ਿਫਟ ਕੀਤਾ ਜਾਵੇਗਾ within six months. ਐਂਰ ਅੱਜ ਵੀ ਜਿਹੜਾ ਮੈਨੂੰ ਜਵਾਬ ਆਇਆ ਹੈ ਉਸ ਦੇ ਵਿੱਚ ਲਿੱਖਿਆ ਗਿਆ ਹੈ: Work of construction of this complex will start soon. ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ, ਚਾਰ ਸਾਲ ਹੋ ਗਏ ਹਨ। ਮੈਂ ਮਜ਼ਬੂਰਨ ਤੌਰ ਤੇ ਇਹ ਸਵਾਲ ਤਾਂ ਲਗਾਇਆ ਹੈ ਕਿ ਉਹ ਜਿਹੜੀ ਇਮਾਰਤ ਹੈ, ਢਹਿਣ ਵਾਲੀ ਹੈ। ਇਹ ਕੰਮ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ? ਕਦੋਂ ਤੱਕ ਟੈਂਡਰ ਲਗਾਇਆ ਜਾਵੇਗਾ? ਟੈਂਡਰ ਐਲੋਕੇਸ਼ਨ ਕਦੋਂ ਤੱਕ ਕੀਤੀ ਜਾਵੇਗੀ ਔਰ ਇਸ ਦਾ ਖਰਚਾ ਕਿੰਨਾ ਹੈ? ਮੇਰੇ ਇਹ ਸਪੈਸੀਫਿਕ ਸਵਾਲ ਹਨ ਅਤੇ ਮੈਂ ਸਪੈਸੀਫਿਕ ਜਵਾਬ ਚਾਹੁੰਦਾ ਹਾਂ।

**ਮੰਤਰੀ:** ਸਰ, ਇਨ੍ਹਾਂ ਦੀ ਗੱਲ ਬਿਲਕੁਲ ਠੀਕ ਹੈ ਕਿ ਬਿਲਡਿੰਗ ਖਰਾਬ ਹੈ। ਆਰਕੀਟੈਕਟ ਵੱਲੋਂ ਡਿਜ਼ਾਈਨ ਤਿਆਰ ਕੀਤਾ ਜਾ ਰਿਹਾ ਹੈ। ਪੀ.ਡਬਲਯੂ.ਡੀ. ਵਲੋਂ ਤਖਮੀਨੇ ਵੀ ਤਿਆਰ ਕੀਤੇ ਹਨ, ਬਹੁਤ ਜਲਦੀ ਟੈਂਡਰ

ਲਗਾਏ ਜਾਣਗੇ, ਜਿਹੜੇ ਖਰਚੇ ਦੀ ਗੱਲ ਹੈ, ਆਰਕੀਟੈਕਟ ਜਿਹੜਾ ਹੈ ਉਹ ਟੋਟਲ ਤੌਰ ਤੇ ਸਾਰੇ ਖਰਚੇ ਬਾਰੇ ਦੱਸਣਗੇ। ਉਹ ਸਾਰੀ ਜਿਹੜੀ ਵੀ ਰਾਸ਼ੀ ਰਕਮ ਹੋਵੇਗੀ ਇਨ੍ਹਾਂ ਨੂੰ ਟੈਲੀਫੋਨ ਰਾਹੀਂ ਜਾਂ ਲੈਟਰ ਰਾਹੀਂ ਜਾਰੀ ਕੀਤੀ ਜਾਵੇਗੀ ਕਿ ਇੰਨੇ ਪੈਸੇ ਲੱਗਣਗੇ ਤੇ ਕੰਮ ਜਲਦੀ ਸਟਾਰਟ ਕੀਤਾ ਜਾਵੇਗਾ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਵੈਸੇ ਉਨ੍ਹਾਂ ਵਿਚੋਂ ਤਾਂ ਮੈਂ ਨਹੀਂ ਹਾਂ, ਕਿਸੇ ਨੂੰ ਵਿਅਕਤੀਗਤ ਤੌਰ ਤੇ, ਮੈਨੂੰ ਇਸ ਸਦਨ ਵਿਚ 25 ਸਾਲ ਹੋ ਗਏ ਹਨ, ਮਹਿਸੂਸ ਕਰਦਾ ਹਾਂ ਕਿ ਸਾਡਾ ਰਾਜਨੀਤਕ ਅਦਾਰਾ ਡਿੱਗਦਾ ਜਾ ਰਿਹਾ ਹੈ ਕਿਉਂਕਿ ਅਸੀਂ ਇੱਕ ਦੂਜੇ ਨੂੰ ਨੀਵਾਂ ਦਿਖਾ ਕੇ ਫਖਰ ਮਹਿਸੂਸ ਕਰਦੇ ਹਨ, ਉਹ ਮੇਰੀ ਮਨਸ਼ਾ ਨਹੀਂ ਹੈ ਔਰ ਕਿਉਂਕਿ ਉਸ ਤੋਂ ਸਾਡੀ ਮਾਨਸਿਕਤਾ ਦਾ ਦ੍ਰਿਸ਼ ਦਿਖਦਾ ਹੈ । ਲੇਕਿਨ ਸਪੀਕਰ ਸਾਹਿਬ, ਤੁਹਾਡੇ ਮਾਧਿਅਮ ਜ਼ਰੀਏ ਮੈਂ ਵਾਰ ਵਾਰ ਬੇਨਤੀ ਕਰ ਰਿਹਾ ਹਾਂ, ਮੇਰਾ ਸਵਾਲ ਸਪੈਸੇਫਿਕ ਹੈ ਕਿ ਸਮਾਂ ਦੱਸ ਦੇਣ ਕਿ ਇਹ ਕਦੋਂ ਤੱਕ ਕੰਮ ਸ਼ੁਰੂ ਕੀਤਾ ਜਾਵੇਗਾ ਅਤੇ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ ਔਰ ਕਿੰਨਾ ਖਰਚਾ ਆਵੇਗਾ? ਇਹੀ ਮੈਂ ਸਵਾਲ ਪਾਇਆ ਹੈ। ਹਾਲੇ ਵੀ ਆਪਾਂ ਕਹਿ ਰਹੇ ਹਨ ਕਿ ਅਸੀਂ ਟੈਲੀਫੋਨ ਤੇ ਦੱਸਾਂਗੇ। ਪਲੀਜ਼ ਮੇਰੀ ਰਿਕੁਐਸਟ ਹੈ ਕਿ ਮੰਤਰੀ ਸਾਹਿਬ ਬੜੇ ਸਤਿਕਾਰਯੋਗ ਹਨ, ਛੋਟੇ ਭਰਾ ਹਨ ਘੱਟ ਤੋਂ ਘੱਟ ਜੇਕਰ ਉਹ ਬਿਲਡਿੰਗ ਕੱਲ੍ਹ ਨੂੰ ਢਹਿ ਗਈ, ਜਿਵੇਂ ਕੱਲ੍ਹ ਦੋ ਬੱਚੇ ਮਰ ਗਏ ਤਾਂ ਕੱਲ੍ਹ ਨੂੰ ਉਥੇ ਬੰਦੇ ਮਰ ਜਾਣੇ ਹਨ, ਉਸ ਗੱਲ ਦਾ ਫਾਇਦਾ ਕੀ ਹੈ, ਉਸ ਗੱਲ ਦਾ ਨੁਕਸਾਨ ਹੋ ਜਾਣਾ ਹੈ। ਸੋ, ਮੈਨੂੰ ਸਪੈਸੇਫਿਕ ਟਾਈਮ ਫਰੇਮ ਦੇ ਦੇਣ ਕਿ 6 ਮਹੀਨੇ ਦੇ ਦਰਮਿਆਨ, ਅੱਠ ਮਹੀਨੇ ਦੇ ਦਰਮਿਆਨ, ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਬਹੁਤ ਹੀ ਆਦਰਯੋਗ ਮੈਂਬਰ ਸਾਹਿਬ ਨੂੰ ਕਹਿੰਦਾ ਹਾਂ ਕਿ ਇਹੋ ਜਿਹੀ ਵਾਰਤਾ ਨਾ ਕੱਢੋ ਕਿ ਕੋਈ ਬਿਲਡਿੰਗ ਡਿੱਗ ਪਵੇ, ਕੋਈ ਬੰਦੇ ਮਰ ਜਾਣ। ਇਹੀ ਅਰਦਾਸ ਕਰਨ ਤੇ ਅਸੀਂ ਜਲਦੀ ਤੋਂ ਜਲਦੀ ਤਿਆਰ ਕਰਾਂਗੇ। ਮੈਂ ਵਿਸ਼ਵਾਸ ਦਿਵਾਉਂਦਾ ਹਾਂ, ਪਹਿਲਾਂ ਵੀ ਕਹਿ ਕੇ ਹਟਿਆ ਹਾਂ ਕਿ ਸਭ ਤੋਂ ਪਹਿਲ ਦੇ ਅਧਾਰ ਉਤੇ ਇਨ੍ਹਾਂ ਦੀ ਬਿਲਡਿੰਗ ਤਿਆਰ ਕਰਕੇ ਦਿਆਂਗੇ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਮੈਨੂੰ ਇਹੀ ਦੱਸ ਦੇਣ ਕਿ ਟੈਂਡਰ ਕਦੋਂ ਤੱਕ ਲੱਗ ਜਾਵੇਗਾ ਕਿਉਂਕਿ ਟੈਂਡਰ ਤਾਂ ਆਪਣੇ ਹੱਥ ਵਿਚ ਹੈ। ਚਾਰ ਸਾਲ ਹੋ ਗਏ ਆਪਾਂ ਨੂੰ ਇਸ ਬਿਲਡਿੰਗ ਦੇ ਬਾਰੇ 2017 ਦੀ ਸਾਡੇ ਐਫ.ਐਮ.ਸਾਹਿਬ ਦੀ ਸਪੀਚ ਹੈ, ਉਹ ਤੁਹਾਨੂੰ ਟੇਬਲ ਤੇ ਪਲੇਸ ਕਰ ਦਿੰਦਾ ਹਾਂ। ਹੁਣ ਆਪਾਂ ਜੇ ਬੈਠ ਕੇ ਚਾਰ ਸਾਲ ਵਿੱਚ ਇਸ ਦੇ ਟੈਂਡਰ ਨਹੀਂ ਲਗਾ ਸਕੇ ਤਾਂ ਹੀ ਮਜਬੂਰਨ ਸਵਾਲ ਲਗਾਇਆ ਹੈ। ਸਰ, ਤਿੰਨ ਮਹੀਨੇ ਪਹਿਲਾਂ ਮੈਂ ਇਸ ਦੀ ਜਿਹੜੀ ਜ਼ਮੀਨ ਸੀ ਉਹ ਇਰੀਗੇਸ਼ਨ ਦੇ ਪਾਸ ਸੀ ਉਸ ਬਾਰੇ

ਡੀ.ਸੀ.ਸਾਹਿਬ ਦੇ ਮਗਰ ਪੈ ਪੈ ਕੇ ਮਸਾਂ ਪੀ.ਡਬਲਯੂ.ਡੀ. ਨੂੰ ਟਰਾਂਸਫਰ ਕਰਵਾਈ ਹੈ। ਜੇ ਚਾਰ ਸਾਲ ਤੋਂ ਪੈਂਡਿੰਗ ਪਿਆ ਹੈ ਤਾਂ ਹੀ ਮੈਨੂੰ ਮਜਬੂਰਨ ਤੌਰ ਉਤੇ ਕਹਿਣਾ ਪੈ ਰਿਹਾ ਹੈ ਕਿਉਂਕਿ ਇਮਾਰਤ ਕਾਫੀ ਖਸਤਾ ਹਾਲਤ ਵਿੱਚ ਹੈ। ਮੈਂ ਤਾਂ ਹੀ ਵਾਰ ਵਾਰ ਬੇਨਤੀ ਕਰ ਰਿਹਾ ਹਾਂ, ਇਹ ਜ਼ਿਕਰ ਕਰ ਰਿਹਾ ਹਾਂ, ਮੈਂ ਤਾਂ ਹੀ ਜ਼ਿਕਰ ਕੀਤਾ ਸੀ ਕਿ ਐਸੇ ਅਲਫਾਜ਼ ਮੈਂ ਨਹੀਂ ਵਰਤਾਗਾਂ ਜਿਸ ਦੇ ਨਾਲ ਕਿਸੇ ਨੂੰ ਠੇਸ ਜਾਂ ਤੌਹੀਨ ਪਹੁੰਚੇ ਲੇਕਿਨ ਮੇਰੀ ਹੱਥ ਜੋੜ ਕੇ ਪ੍ਰਾਰਥਨਾ ਹੈ, ਤੁਹਾਡੇ ਮਾਧਿਅਮ ਰਾਹੀਂ, ਤੁਹਾਡੀ ਇੰਟਰਵੈਂਸਨ ਵੀ ਮੰਗ ਰਿਹਾ ਹਾਂ ਕਿ ਇਸ ਨੂੰ ਅਜਿਹਾ ਸਮਾਂ ਜ਼ਰੂਰ ਨਿਸ਼ਚਿਤ ਕੀਤਾ ਜਾਵੇ, ਟਾਈਮ ਬਾਊਂਡ ਕੀਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਨ੍ਹਾਂ ਦੀ ਜਿਹੜੀ ਬਿਲਡਿੰਗ ਹੈ, ਉਹ 6 ਮਹੀਨਿਆਂ ਦੇ ਅੰਦਰ ਅੰਦਰ ਕੰਪਲੀਟ ਕੀਤੀ ਜਾਵੇਗੀ।

**ਸਰਦਾਰ ਕੁਲਵੰਤ ਸਿੰਘ ਪੰਡੋਰੀ :** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਵੀ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਲਾਕ ਮਹਿਲ ਕਲਾਂ ਵਿਚ ਵੀ ਬੈਠਣ ਲਈ ਤਹਿਸੀਲਦਾਰ ਦੇ ਬੈਠਣ ਲਈ ਕੋਈ ਜਗ੍ਹਾ ਨਹੀਂ ਹੈ ਜੋ ਮਜਦੂਰਾਂ ਲਈ ਮਨਰੇਗਾ ਭਵਨ ਬਣਿਆ ਹੋਇਆ ਹੈ, ਉਹ ਲੰਮੇ ਸਮੇਂ ਵਿੱਚ ਉਸ ਵਿਚ ਹੀ ਬੈਠਦੇ ਹਨ । ਮਜਦੂਰ ਵਿਚਾਰੇ ਜਦੋਂ ਵੀ ਕੋਈ ਮੀਟਿੰਗ ਕਰਦੇ ਹਨ ਜਾਂ ਕੋਈ ਵਿਚਾਰ ਕਰਦੇ ਹਨ ਤਾਂ ਉਹ ਬਾਹਰ ਜਾ ਕੇ ਕਰਦੇ ਹਨ। ਇਸ ਕਰਕੇ ਸਾਡੀ ਵੀ ਉਥੇ ਬਲਾਕ ਮਹਿਲਕਲਾਂ ਦੇ ਅੰਦਰ ਤਹਿਸੀਲਦਾਰ ਦੇ ਬੈਠਣ ਲਈ ਜਗ੍ਹਾ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਤੁਹਾਡੇ ਧਿਆਨ ਵਿੱਚ ਲਿਆ ਦਿੱਤਾ ਗਿਆ ਹੈ। ਹਾਂ ਜੀ, ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਸਾਲ 2016 ਵਿੱਚ ਦੂਧਨਕਲਾਂ ਸਬ ਡਵੀਜ਼ਨ ਬਣੀ ਸੀ, ਉਥੇ ਐਸ.ਡੀ.ਐਮ.ਬੈਠਣ ਲੱਗ ਗਿਆ ਸੀ। ਮੈਂ ਸਪੀਕਰ ਸਾਹਬਿ, ਤੁਹਾਡੀ ਮਾਰਫਤ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਬਦਲਦਿਆਂ ਹੀ ਉਥੋਂ ਐਸ.ਡੀ.ਐਮ.ਚੁੱਕ ਕੇ ਹੁਣ ਉਹ ਪਟਿਆਲੇ ਬੈਠਣ ਲੱਗ ਗਏ ਤੇ ਜਦੋਂ ਪੁੱਛਿਆ ਕਿ ਕਿਉਂ ਬਿਠਾ ਰਹੇ ਹੋ ਤਾਂ ਕਹਿੰਦੇ ਕਿ ਬਿਲਡਿੰਗ ਸੇਫ ਨਹੀਂ ਹੈ, ਅਣਸੇਫ ਹੈ...

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਗੱਲ ਸੁਣੋ, ਇਹ ਸੈਪਰੇਟ ਸਵਾਲ ਹੈ...

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਇਸ ਦੇ ਨਾਲ ਹੀ ਰਿਲੇਟਿਡ ਹੈ..

**ਮਾਨਯੋਗ ਸਪੀਕਰ :** ਨਹੀਂ, ਮੈਨੂੰ ਰਿਲੇਸ਼ਨ ਦੱਸੋ ਕੀ ਹੈ, ਰਿਲੇਸ਼ਨ ਦੱਸੋ ਕੀ ਹੈ?

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਰ, ਉਸ ਅਣਸੇਫ ਬਿਲਡਿੰਗ ਨਾਇਬ ਤਹਿਸੀਲਦਾਰ ਤੇ ਬਾਕੀ ਸਾਰਾ ਸਟਾਫ ਬੈਠਦਾ ਹੈ ਤਾਂ ਐਸ.ਡੀ.ਐਮ. ਲਈ ਉਹ ਕਿਵੇਂ ਅਣਸੇਫ ਹੋ ਸਕਦੀ ਹੈ? ਮੇਰਾ ਸਵਾਲ ਇਹ ਹੈ ਕਿ ਜੇ ਅਣਸੇਫ ਹੈ ਤਾਂ ਕੋਈ ਪ੍ਰਾਇਰਿਟੀ ਹੈ ਜਿਵੇਂ ਅਮਲੋਹ ਵਾਲੀ ਨੂੰ ਚਾਰ ਸਾਲ ਹੋ ਗਏ, ਉਪ ਤਹਿਸੀਲ ਹੈ, ਕੋਈ ਪ੍ਰਾਇਰਿਟੀ ਹੈ ਕਿ ਆਪਾਂ ਕਿਸ ਨੂੰ ਪਹਿਲ ਦੇ ਰਹੇ ਹਾਂ, ਕਿਹੜੀ ਬਿਲਡਿੰਗਜ਼ ਪਹਿਲਾਂ ਬਣਾਉਣੀ ਹੈ, ਜਿਹੜੀ ਬਿਲਡਿੰਗ ਬਾਰੇ ਐਸ.ਡੀ.ਐਮ. ਅਣਸੇਫ ਕਹਿ ਕੇ ਪਟਿਆਲੇ ਬੈਠ ਰਿਹਾ ਹੈ, ਫਿਰ ਬਾਕੀ ਦੂਜਿਆਂ ਲਈ ਉਹ ਬਿਲਡਿੰਗ ਕਿਵੇਂ ਸੇਫ ਹੋ ਗਈ ਜਿਹੜਾ ਉਥੇ ਬੈਠ ਰਿਹਾ ਹੈ। ਸੋ, ਇਸ ਚੀਜ਼ ਨੂੰ ਗੌਰ ਕੀਤੀ ਜਾਵੇ ਕਿ ਐਸ.ਡੀ.ਐਮ. ਪਟਿਆਲੇ ਬੈਠਦਾ ਹੈ, ਉਸ ਨੂੰ ਦੂਧਨਸਾਧਾਂ ਬਿਠਾਇਆ ਜਾਵੇ, ਘੱਟੋ ਘੱਟ ਇਹ ਜਵਾਬ ਤਾਂ ਦਿੱਤਾ ਜਾਵੇ ਕਿ ਪਟਿਆਲਾ ਬੈਠਣ ਦਾ ਰੀਜ਼ਨ ਕੀ ਹੈ, ਜੇ ਉਹ ਕੰਪਲੈਕਸ ਅਣਸੇਫ ਹੈ ਤਾਂ ਉਸ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ? ਇਹ ਮੇਰਾ ਸਵਾਲ ਹੈ, ਬਹੁਤ ਲੋੜ ਵਿਚ ਹੈ।

**ਮਾਨਯੋਗ ਸਪੀਕਰ:** ਵੱਖਰਾ ਸਵਾਲ ਹੈ, ਵੱਖਰਾ ਸਵਾਲ ਹੈ। ਹਾਂ ਜੀ, ਸਰਦਾਰ ਕੁਲਬੀਰ ਸਿੰਘ ਜੀਰਾ।

--------

## ਜ਼ੀਰਾ ਦੇ ਸਿਵਲ ਹਸਪਤਾਲ ਵਿਖੇ ਬੈਡਾਂ ਦਾ ਪ੍ਰਬੰਧ

*3199. **ਸਰਦਾਰ ਕੁਲਬੀਰ ਸਿੰਘ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਜੀਰਾ ਵਿਖੇ ਸਿਵਲ ਹਸਪਤਾਲ ਨੂੰ 100 ਬੈਡਿਡ ਅਤੇ ਔਰਤਾਂ ਅਤੇ ਬੱਚਿਆਂ ਦਾ 50 ਬੈੱਡਾਂ ਦਾ ਸਪੈਸ਼ਲ ਵਿੰਗ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

(ਅ) ਕੀ ਸਰਕਾਰ ਇਸ ਹਸਪਤਾਲ ਵਿੱਚ ਬਲੱਡ ਬੈਂਕ ਖੋਲ੍ਹਣ ਦਾ ਵੀ ਵਿਚਾਰ ਰੱਖਦੀ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਬਲਬੀਰ ਸਿੰਘ ਸਿੱਧੂ** : ਸ਼੍ਰੀਮਾਨ ਜੀ,

(ੳ) ਸਿਵਲ ਹਸਪਤਾਲ ਜੀਰਾ 50 ਬੈਡਿਡ ਹਸਪਤਾਲ ਹੈ। ਸਿਵਲ ਹਸਪਤਾਲ ਜੀਰਾ ਵਿਖੇ ਮਹੀਨਾਵਾਰ ਤਕਰੀਬਨ 40 ਡਿਲੀਵਰੀਆਂ ਹੁੰਦੀਆਂ ਹਨ ਅਤੇ ਅਪ੍ਰੈਲ 2020 ਤੋਂ ਦਸੰਬਰ 2020 ਤੱਕ 298 ਡਿਲੀਵਰੀਆਂ ਰਿਪੋਰਟ ਹੋਈਆਂ ਹਨ ਇਸ ਲਈ ਹਾਲ ਦੀ ਘੜੀ ਸਿਵਲ ਹਸਪਤਾਲ ਜੀਰਾ ਵਿਖੇ ਨਵਾਂ ਐਮ.ਸੀ.ਐਚ ਵਿੰਗ

ਬਣਾਉਣ ਦੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ਜੀ। ਭਵਿੱਖ ਵਿੱਚ ਵਧਦੀ ਹੋਈ ਅਬਾਦੀ ਅਨੁਸਾਰ ਸਿਵਲ ਹਸਪਤਾਲ ਜੀਰਾ ਨੂੰ ਅਪਗ੍ਰੇਡ ਕਰਕੇ ਨਵਾਂ ਐਮ.ਸੀ.ਐਚ ਵਿੰਗ ਬਣਾਇਆ ਜਾ ਸਕਦਾ ਹੈ।

ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਹਸਪਤਾਲ ਛੋਟਾ ਹੋਣ ਕਾਰਨ ਲੋਕ ਮੋਗੇ ਜਾਂਦੇ ਹਨ, ਜੋ ਇਹ ਕਹਿਣਗੇ ਅਸੀਂ ਉਸ ਮੁਤਾਬਕ ਜ਼ਰੂਰ ਅਪਗ੍ਰੇਡ ਕਰ ਦੇਵਾਂਗੇ।

(ਅ) ਸਿਵਲ ਹਸਪਤਾਲ ਜੀਰਾ ਵਿਖੇ ਬਲੱਡ ਸਟੋਰੇਜ ਯੂਨਿਟ ਕੰਮ ਕਰ ਰਿਹਾ ਹੈ। 100 ਬੈੱਡ ਦੇ ਹਸਪਤਾਲ ਤੇ ਬਲੱਡ ਬੈਂਕ ਬਣਾਇਆ ਜਾ ਸਕਦਾ ਹੈ।

**ਸਰਦਾਰ ਕੁਲਬੀਰ ਸਿੰਘ** : ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ 50 ਬੈੱਡ ਦੇ ਹਸਪਤਾਲ ਨੂੰ ਬਣਿਆਂ 20 ਸਾਲ ਹੋ ਗਏ ਹਨ। ਇਸ ਦੀ ਹਾਲਤ ਇੰਨੀ ਖਸਤਾ ਹੈ ਅਤੇ ਸਟਾਫ ਵੀ ਪੂਰਾ ਨਹੀਂ ਹੈ। ਇਸ ਕਰਕੇ ਜਿਹੜੀ ਤੁਹਾਡੇ ਕੋਲ ਡਿਲੀਵਰੀਆਂ ਸਬੰਧੀ ਰਿਪੋਰਟ ਆ ਰਹੀ ਹੈ, ਉਹ ਇਸ ਕਰਕੇ ਹੈ ਕਿਉਂਕਿ ਲੋਕਾਂ ਨੂੰ ਮੋਗਾ ਜਾਂ ਫਿਰੋਜ਼ਪੁਰ ਜਾਣਾ ਪੈਂਦਾ ਹੈ। ਲੋਕ ਉਥੇ ਜ਼ਿਆਦਾ ਵਿਸ਼ਵਾਸ ਰੱਖਦੇ ਹਨ ਜਾਂ ਫੇਰ ਸੁਲਤਾਨਪੁਰ ਲੋਧੀ ਜਾਣਾ ਪੈਂਦਾ ਹੈ ਕਿਉਂਕਿ ਉਹ ਸਾਡੇ ਏਰੀਏ ਦੇ ਨੇੜੇ ਪੈਂਦਾ ਹੈ। ਇਸ ਹਸਪਤਾਲ ਦੀ ਬਿਲਡਿੰਗ ਛੋਟੀ ਹੈ, ਸਟਾਫ ਵੀ ਨਹੀਂ ਹੈ ਅਤੇ ਹਾਲਤ ਖਸਤਾ ਹੈ। ਮੈਂ ਇਸ ਕਰਕੇ ਹੀ ਬੇਨਤੀ ਕੀਤੀ ਹੈ ਕਿ 100 ਬੈੱਡ ਦਾ ਹਸਪਤਾਲ ਬਣਾਇਆ ਜਾਵੇ ਅਤੇ ਜੇਕਰ ਤੁਸੀਂ ਜਗ੍ਹਾ ਦੀ ਗੱਲ ਕਰਦੇ ਹੋ ਤਾਂ ਜਗ੍ਹਾ ਵੀ ਦਿੱਤੀ ਜਾਵੇਗੀ ਪਰੰਤੂ ਜ਼ਰੂਰੀ ਸਿਹਤ ਸਹੂਲਤਾਂ ਵੱਲ ਧਿਆਨ ਦਿੱਤਾ ਜਾਵੇ। ਮੱਲਾਂਵਾਲੇ ਅਤੇ ਕਰਸੋਆਣੇ ਵਿੱਚ ਹਸਪਤਾਲਾਂ ਦੇ ਬਹੁਤ ਮਾੜੇ ਹਾਲਾਤ ਹਨ। ਇਸ ਕਰਕੇ ਮੈਂ ਬੇਨਤੀ ਕੀਤੀ ਸੀ ਕਿ ਜੀਰਾ ਵਿਖੇ ਹਸਪਤਾਲ ਜ਼ਰੂਰ ਤਿਆਰ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਜੀਰਾ ਵਿਖੇ ਜ਼ਰੂਰ 100 ਬੈੱਡ ਦਾ ਹਸਪਤਾਲ ਬਣਾ ਕੇ ਦੇਵਾਂਗੇ।

**ਮਾਨਯੋਗ ਸਪੀਕਰ** : ਨੈਕਸਟ ਸਵਾਲ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ** : ਚੀਮਾ ਸਾਹਿਬ, ਮੇਰੀ ਗੱਲ ਸੁਣੋ। ਤੁਸੀਂ ਲੀਡਰ ਆਫ ਦਿ ਆਪੋਜ਼ੀਸ਼ਨ ਹੋ ਅਤੇ ਮੇਰੀ ਗੱਲ ਸੁਣੋ। 10 ਵੱਜ ਕੇ 36 ਮਿੰਟ ਹੋ ਗਏ ਹਨ ਅਤੇ ਸਵਾਲ ਛੇ ਹੋਏ ਹਨ। ਬਾਕੀ ਸਵਾਲਾਂ ਵਾਲਿਆਂ ਨੂੰ ਮੈਂ ਕੀ ਜਵਾਬ ਦੇਵਾਂਗਾ ਜਿਨ੍ਹਾਂ ਦੇ ਰਹਿ ਜਾਂਦੇ ਹਨ। ਹਰ ਗੱਲ ਵਿੱਚ ਇੰਟਰਵੈਂਸ਼ਨ ਨਾ ਕਰੋ। ਅਗਲਾ ਸਵਾਲ, ਰਮਿੰਦਰ ਸਿੰਘ ਆਵਲਾ।

## ਢਾਣੀ ਨੱਥਾ ਸਿੰਘ ਬਾਰਡਰ ਉਪਰ ਪੁੱਲ ਬਣਾਉਣਾ

*3186. **ਸ਼੍ਰੀ ਰਮਿੰਦਰ ਸਿੰਘ ਆਵਲਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਢਾਣੀ ਨੱਥਾ ਸਿੰਘ ਬਾਰਡਰ ਉਪਰ 200 ਮੀਟਰ ਦਾ ਪੁੱਲ ਬਣਾਉਣ ਵਾਸਤੇ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਇਹ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਵਿਜੈ ਇੰਦਰ ਸਿੰਗਲਾ (ਲੋਕ ਨਿਰਮਾਣ ਮੰਤਰੀ)** : ਸ਼੍ਰੀਮਾਨ ਜੀ, ਲਿੰਕ ਸੜਕ ਢੰਡੀ ਕਦੀਮ ਤੋਂ ਢਾਣੀ ਨੱਥਾ ਸਿੰਘ ਬਾਰਡਰ ਤੇ ਪੁਲ ਬਣਾਉਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

ਇਸ ਲਿੰਕ ਰੋਡ ਦੀ ਸਾਲ 2018-19 ਵਿੱਚ ਰਿਪੇਅਰ ਕਰ ਦਿੱਤੀ ਸੀ ਪਰ ਜਦੋਂ ਬਰਸਾਤ ਹੁੰਦੀ ਹੈ ਤਾਂ ਉਥੇ ਪਾਣੀ ਆ ਜਾਂਦਾ ਹੈ। ਉਥੇ ਬੀ.ਐਸ.ਐਫ ਦੀ ਪੋਸਟ ਹੈ ਜਿੱਥੇ 1000 ਦੇ ਕਰੀਬ ਲੋਕ ਰਹਿੰਦੇ ਹਨ, ਉਥੇ ਬ੍ਰਿਜ ਬਣਨ ਦੀ ਜ਼ਰੂਰਤ ਹੈ ਅਤੇ ਅਸੀਂ ਲਿਖਿਆ ਸੀ ਕਿ ਇਹ ਲਿੰਕ ਰੋਡ ਮੰਡੀ ਬੋਰਡ ਦੇ ਅਧੀਨ ਆਉਂਦੀ ਹੈ। ਪਿਛਲੇ ਇਕ ਸਾਲ ਤੋਂ ਕੋਵਿਡ ਕਾਰਨ ਕਮੇਟੀ ਦੀ ਚੰਗੇ ਢੰਗ ਨਾਲ ਮੀਟਿੰਗ ਨਹੀਂ ਹੋ ਸਕਦੀ ਅਤੇ ਰੂਰਲ ਡਿਵੈਲਪਮੈਂਟ ਫੰਡਜ਼ ਵਿੱਚ ਘਾਟ ਹੋਣ ਕਾਰਨ ਮਨਜ਼ੂਰੀ ਨਹੀਂ ਹੋ ਸਕੀ। ਇਸ ਬ੍ਰਿਜ ਦਾ 2.21 ਕਰੋੜ ਦਾ ਐਸਟੀਮੇਟ ਹੈ, ਮੈਂ ਪਰਸਨਲੀ ਵੀ ਇਸ ਨੂੰ ਮੰਡੀ ਬੋਰਡ ਨਾਲ ਟੇਕ ਅੱਪ ਕੀਤਾ ਹੈ। ਜਦੋਂ ਹੀ ਪੈਸੇ ਸਬੰਧੀ ਮਨਜ਼ੂਰੀ ਹੋ ਜਾਵੇਗੀ, ਇਸ ਪੁਲ ਨੂੰ ਇਮੀਜੀਏਟਲੀ ਬਣਾ ਦੇਵਾਂਗੇ ਤਾਂ ਕਿ ਆਉਣ ਵਾਲੇ ਸਾਲ ਦੇ ਫਾਈਨਾਂਸ਼ੀਅਲ ਯੀਅਰ ਵਿੱਚ ਇਨ੍ਹਾਂ ਨੂੰ ਦਿੱਕਤ ਨਾ ਆਵੇ।

**ਸ਼੍ਰੀ ਰਮਿੰਦਰ ਸਿੰਘ ਆਵਲਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਤਿੰਨ ਪਿੰਡ ਆਉਂਦੇ ਹਨ, ਜਿਨ੍ਹਾਂ ਦੀ 5,000 ਦੀ ਅਬਾਦੀ ਹੈ। ਜਦੋਂ ਬਰਸਾਤਾਂ ਵਿੱਚ ਬੱਚਿਆਂ ਨੇ ਸਕੂਲ ਜਾਣਾ ਹੁੰਦਾ ਹੈ ਤਾਂ ਉਨ੍ਹਾਂ ਨੂੰ ਬੇੜੀਆਂ ਤੇ ਜਾਣਾ ਪੈਂਦਾ ਹੈ। ਜਦੋਂ ਬਾਰਡਰ ਤੇ ਡਿਸਟਰਬੈਂਸ ਹੁੰਦੀ ਹੈ ਅਤੇ ਪਿੰਡ ਖਾਲੀ ਕਰਵਾਏ ਜਾਂਦੇ ਹਨ, ਲੋਕ ਦਰਿਆ ਤੋਂ ਦੂਜੇ ਪਾਸੇ ਚਲੇ ਜਾਂਦੇ ਹਨ ਤਾਂ ਰਾਤ ਨੂੰ ਦੂਜੇ ਪਾਸੇ ਵਾਲਿਆਂ ਨੂੰ ਘਬਰਾਹਟ ਪੈ ਜਾਂਦੀ ਹੈ....

**ਮਾਨਯੋਗ ਸਪੀਕਰ** : ਆਵਲਾ ਜੀ, ਸਵਾਲ ਪੁੱਛੋ।

**ਸ਼੍ਰੀ ਰਮਿੰਦਰ ਸਿੰਘ ਆਵਲਾ** : ਮੈਂ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਿਰਫ ਦੋ ਕਰੋੜ ਨਾਲ ਇਹ ਪੁਲ ਬਣਦਾ ਹੈ, ਐਸਟੀਮੇਟ ਬਣਿਆ ਹੋਇਆ ਹੈ। ਕਿਰਪਾ ਕਰਕੇ ਇਸ ਨੂੰ ਜਲਦੀ ਬਣਾਇਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਮਾਨਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਆਉਣ ਵਾਲੇ ਫਾਈਨਾਂਸ਼ੀਅਲ ਯੀਅਰ ਵਿੱਚ ਇਨ੍ਹਾਂ ਨੂੰ ਦਿੱਕਤ ਨਹੀਂ ਆਵੇਗੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

-------------

**ਨਗਰ ਕੌਂਸਲ ਪਾਤੜਾਂ ਵਿਖੇ ਨਵੀਂ ਫਾਇਰ ਬ੍ਰਿਗੇਡ ਦਾ ਪ੍ਰਬੰਧ ਕਰਨਾ**

*3128. **ਸਰਦਾਰ ਨਿਰਮਲ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਹਲਕਾ ਸ਼ੁਤਰਾਣਾ ਅਧੀਨ ਪੈਂਦੀ ਨਗਰ ਕੌਂਸਲ ਪਾਤੜਾਂ ਵਿਖੇ ਨਵੀਂ ਫਾਇਰ ਬ੍ਰਿਗੇਡ ਦਾ ਪ੍ਰਬੰਧ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕਦੋਂ ਤੱਕ ਅਮਲ ਕਰ ਦਿੱਤਾ ਜਾਵੇਗਾ?

**ਸ਼੍ਰੀ ਬ੍ਰਹਮ ਮਹਿੰਦਰਾ (ਸਥਾਨਕ ਸਰਕਾਰ ਮੰਤਰੀ)** : ਨਗਰ ਕੌਂਸਲ ਪਾਤੜਾਂ ਦੀ ਹੱਦ ਤੋਂ 30 ਕਿਲੋਮੀਟਰ ਦੀ ਦੂਰੀ ਤੇ ਸਮਾਣਾ ਵਿਖੇ ਸਾਂਝਾ ਫਾਇਰ ਸਟੇਸ਼ਨ ਸਥਾਪਤ ਹੈ, ਲੋੜ ਪੈਣ ਤੇ ਉਕਤ ਫਾਇਰ ਸਟੇਸ਼ਨ ਤੋਂ ਸੇਵਾਵਾਂ ਲਈਆਂ ਜਾਂਦੀਆਂ ਹਨ।

**ਸਰਦਾਰ ਨਿਰਮਲ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ। ਮੰਤਰੀ ਸਾਹਿਬ ਨੇ ਸਮਾਣੇ ਤੋਂ 30 ਕਿਲੋਮੀਟਰ ਦੱਸਿਆ ਹੈ ਜੋ ਕਿ ਬਿਲਕੁਲ ਠੀਕ ਹੈ ਪਰ ਜਿਥੋਂ ਤੱਕ ਮੇਰੇ ਹਲਕੇ ਦੀ ਸਮਾਣੇ ਤੋਂ ਦੂਰੀ ਦਾ ਸਬੰਧੀ ਹੈ, ਇਹ 100 ਕਿਲੋਮੀਟਰ ਪੈਂਦਾ ਹੈ। ਪਿਛਲੇ ਸਾਲ ਮਤੌਲੀ ਪਿੰਡ ਵਿੱਚ ਅੱਗ ਲੱਗ ਗਈ, 10 ਪਿੰਡ ਉਸ ਅੱਗ ਦੀ ਲਪੇਟ ਵਿੱਚ ਆ ਗਏ। ਲੋਕ ਤਕੜੇ ਸੀ, ਕਿਸਾਨ ਤਕੜੇ ਸੀ, ਜਿਨ੍ਹਾਂ ਨੇ ਹਿੰਮਤ ਕਰਕੇ ਉਹ ਏਰੀਆ ਬਚਾ ਲਿਆ। ਸੋ, ਮੇਰੀ ਆਪ ਜੀ ਰਾਹੀਂ ਮੰਤਰੀ ਜੀ ਨੂੰ ਪੁਰਜ਼ੋਰ ਬੇਨਤੀ ਹੈ ਕਿ ਜਿਵੇਂ ਮਰਜ਼ੀ ਕਰੋ ਪਰ ਪਾਤੜਾਂ ਨੂੰ ਫਾਇਰ ਬ੍ਰਿਗੇਡ ਜ਼ਰੂਰ ਮੁਹੱਈਆ ਕਰਵਾਓ। ਕੀ ਤੁਸੀਂ ਇਹ ਕਰਵਾਓਗੇ ਅਤੇ ਇਹ ਸਾਰਾ ਕੁਝ ਕਦੋਂ ਤੱਕ ਹੋ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਪ੍ਰਾਬਲਮ ਨੂੰ ਬਿਲਕੁਲ ਭਲੀਭਾਂਤ ਜਾਣਦਾ ਹਾਂ ਪਰ ਸਮੱਸਿਆ ਕਮੇਟੀਆਂ ਨੂੰ ਵੀ ਹੈ, ਮੈਂ ਇੱਕ ਜਨਰਲ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਇੱਕ ਫਾਇਰ ਬ੍ਰਿਗੇਡ ਸਟੇਸ਼ਨ ਤੇ 30 ਬੰਦੇ ਚਾਹੀਦੇ ਹੁੰਦੇ ਹਨ। 8 ਘੰਟੇ ਦੀ ਡਿਊਟ ਦੀ ਮੁਤਾਬਕ 10 ਬੰਦੇ ਜਿਹੜੇ ਹਨ, ਉਹ ਹਰ ਵੇਲੇ ਚਾਹੀਦੇ ਹਨ। ਸੋ, 30 ਬੰਦਿਆਂ ਦੀ ਤਨਖਾਹ ਤੇ ਫਾਇਰ ਟੈਂਡਰ ਦੀ ਕੀਮਤ ਉਠਾਉਣ ਲਈ ਯੂ.ਐਲ.ਬੀਜ਼ ਸੈਲਫ ਸ਼ਫੀਸ਼ੈਂਟ ਨਹੀਂ ਹਨ। ਉਹ ਅਫੋਰਡ ਨਹੀਂ ਕਰ ਸਕਦੀਆਂ। ਮੈਂ ਵੀ ਇਨ੍ਹਾਂ ਦੀ ਸਮੱਸਿਆ ਨੂੰ ਜਾਣਦਾ ਹਾਂ, ਮੈਂ

ਨਾਲ ਦੇ ਹਲਕੇ ਸਮਾਣੇ ਨੂੰ ਰਿਪ੍ਰੈਜੈਂਟ ਕੀਤਾ ਹੈ। ਜਿਵੇਂ ਇਹ ਫਿਕਰਮੰਦ ਹਨ, ਮੈਂ ਵੀ ਕਈ ਵਾਰੀ ਇਸ ਗੱਲ ਤੇ ਫਿਕਰਮੰਦ ਹੁੰਦਾ ਹਾਂ ਪਰ ਮੇਰੀ ਮਜਬੂਰੀ ਇਸ ਗੱਲ ਦੀ ਹੈ ਕਿ ਯੂ.ਐਲ.ਬੀਜ਼ 30 ਬੰਦਿਆਂ ਦੀ ਤਨਖਾਹ ਦੇਣ ਵਿੱਚ ਸੈਲਫ ਸਫੀਸ਼ੈਂਟ ਨਹੀਂ ਹਨ। ਕਮੇਟੀਆਂ ਨੂੰ ਚਾਹੀਦਾ ਹੈ ਕਿ ਉਹ ਧਿਆਨ ਦੇਣ ਕਿ ਆਪਣੇ ਰੈਵੇਨਿਊ ਨੂੰ ਕਿਸ ਤਰੀਕੇ ਨਾਲ ਇਕੱਠਾ ਕਰਨਾ ਹੈ ਤਾਂ ਕਿ ਸਾਨੂੰ ਵੀ ਸਪੋਰਟ ਮਿਲ ਸਕੇ ਅਤੇ ਅਸੀਂ ਫਾਇਰ ਟੈਂਡਰ ਦੇ ਸਕੀਏ।

**ਸਰਦਾਰ ਨਿਰਮਲ ਸਿੰਘ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਬਿਲਕੁਲ ਠੀਕ ਹੈ ਕਿ ਇਨ੍ਹਾਂ ਨੇ ਆਪਣੀ ਚਿੰਤਾ ਜ਼ਾਹਰ ਕੀਤੀ ਹੈ। ਪਰ ਸਿਰਫ ਚਿੰਤਾ ਜ਼ਾਹਰ ਕਰਨ ਨਾਲ ਤਾਂ ਮਸਲਾ ਹੱਲ ਨਹੀਂ ਹੋਣਾ ਜੀ। ਇਹ ਤਾਂ ਸਰਕਾਰਾਂ ਦੇ ਕੰਮ ਹਨ ਅਤੇ ਸਰਕਾਰਾਂ ਨੇ ਹੀ ਕਰਨੇ ਹਨ। ਅਗਰ ਅਜਿਹਾ ਨਾ ਹੋਇਆ ਤਾਂ ਮੇਰੇ ਮਨ ਵਿੱਚ ਡਰ ਤੇ ਖਤਰਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਜੇ ਕਦੇ ਕੋਈ ਮੰਦਭਾਗੀ ਘਟਨਾ ਵਾਪਰ ਗਈ ਤਾਂ ਉਸ ਕਾਰਨ ਉਥੇ ਭਾਰੀ ਨੁਕਸਾਨ ਹੋ ਸਕਦਾ ਹੈ। ਸੋ, ਕਿਰਪਾ ਕਰਕੇ ਮੰਤਰੀ ਜੀ ਕੋਈ ਨਾ ਕੋਈ ਸਲਿਊਸ਼ਨ ਕੱਢਣ ਕਿ ਉਥੇ ਜ਼ਰੂਰ ਫਾਇਰ ਬ੍ਰਿਗੇਡ ਦਾ ਪ੍ਰਬੰਧ ਕਰਨ।

**ਮਾਨਯੋਗ ਸਪੀਕਰ:** ਮੰਤਰੀ ਜੀ, ਮੈਂਬਰ ਸਾਹਿਬ ਦੀ ਰਿਕੁਐਸਟ ਤੇ ਗੌਰ ਕਰੋ ਜੀ।

**ਮੰਤਰੀ:** ਸਪੀਕਰ ਸਾਹਿਬ, ਠੀਕ ਹੈ ਜੀ। ਮੇਰੇ ਕੋਲ ਇਹ ਆ ਜਾਣ, ਮੈਂ ਗੱਲ ਕਰ ਲਵਾਂਗਾ।

----------

*2962. **ਜਵਾਬ ਵਲੋਂ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ** (ਪੰ)

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਜਿਹੜੇ ਸਮਾਰਟ ਫੋਨ ਅਸੀਂ ਬੱਚਿਆਂ ਵਿੱਚ ਦਿੱਤੇ ਹਨ, ਇਹ ਇਲੈਕਸ਼ਨ ਵੇਲੇ ਚੋਣ ਮੈਨੀਫੈਸਟੋ ਵਿੱਚ ਮੁੱਖ ਮੰਤਰੀ ਜੀ ਵੱਲੋਂ ਲੋਕਾਂ ਨਾਲ ਬਹੁਤ ਵੱਡਾ ਤੇ ਇੰਪੋਰਟੈਂਟ ਵਾਅਦਾ ਸੀ ਜਿਹੜਾ ਕਿ ਪੂਰਾ ਕੀਤਾ ਹੈ। ਅਸੀਂ 2020-21 ਦੌਰਾਨ ਅਸੀਂ ਉਦਯੋਗ ਤੇ ਕਮਰਸ ਵਿਭਾਗ ਵੱਲੋਂ ਇਹ ਖਰੀਦ ਲਏ ਸੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਮੁੱਖ ਮੰਤਰੀ ਸਾਹਿਬ ਦੇ ਤੇ ਕਾਂਗਰਸ ਪਾਰਟੀ ਦੇ ਚੋਣ ਮਨੋਰਥ ਪੱਤਰ ਦਾ ਇਹ ਵਾਅਦਾ ਸੀ। ਇਸ ਸਬੰਧ ਵਿੱਚ ਸੀ.ਐਮ. ਸਾਹਿਬ ਦੇ ਸਿਗਨੇਚਰ ਵਾਲੇ ਫਾਰਮ ਨੌਜਵਾਨਾਂ ਤੋਂ ਭਰਵਾਏ ਗਏ ਸੀ। ਉਨ੍ਹਾਂ ਨੇ ਇੱਕ ਆਸ ਤੇ

ਵਿਸ਼ਵਾਸ ਨਾਲ ਫਾਰਮ ਭਰੇ ਸਨ, ਇਹ ਇੱਕ ਵਾਅਦਾ ਸੀ ਜਿਸ ਦੇ ਤਹਿਤ ਸੀ.ਐਮ. ਤੇ ਨੌਜਵਾਨਾਂ ਨੇ ਵਿਸ਼ਵਾਸ ਪ੍ਰਗਟ ਕੀਤਾ। ਉਹ ਵਾਅਦਾ ਪੰਜਾਬ ਦੇ ਸਮੁੱਚੇ ਨੌਜਵਾਨਾਂ ਨਾਲ ਸੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਪੰਜਾਬ ਦੇ ਸਮੂਹ ਨੌਜਵਾਨਾਂ ਨਾਲ ਇਹ ਵਾਅਦਾ ਕੀਤਾ ਸੀ, ਤਾਂ ਉਸ ਵਾਅਦੇ ਮੁਤਾਬਕ ਸਾਰੇ ਨੌਜਵਾਨਾਂ ਨੂੰ ਕਦੋਂ ਤੱਕ ਇਸ ਸਕੀਮ ਤਹਿਤ ਕਵਰ ਕਰ ਰਹੇ ਹੋ? ਕਿਉਂਕਿ ਉਦੋਂ ਵਾਅਦਾ ਸਾਰੇ ਨੌਜਵਾਨਾਂ ਨਾਲ ਸੀ।

ਸੈਕਿੰਡ ਮੇਰਾ ਸਵਾਲ ਇਸ ਦੇ ਨਾਲ ਹੀ ਹੈ, ਮੈਂ ਮੰਤਰੀ ਜੀ ਦੇ ਤੇ ਹਾਊਸ ਦੇ ਧਿਆਨ ਵਿੱਚ ਉਸ ਦਿਨ ਵੀ ਲੈ ਕੇ ਆਇਆ ਸੀ ਕਿ ਸਕੂਲਾਂ ਦੇ ਵਿੱਚ 12 ਅਗਸਤ, 2020 ਤੋਂ ਇਹ ਫੋਨ ਦੇਣੇ ਸ਼ੁਰੂ ਕੀਤੇ ਸਨ। ਚਲੋ, ਤੁਹਾਡੇ ਮੰਤਰੀ ਸਾਹਿਬਾਨ ਗਏ, ਐਮ.ਐਲ.ਏ. ਸਾਹਿਬਾਨ ਮੌਕੇ ਤੇ ਗਏ ਪਰ 40-40, 50-50 ਅਨਆਥੋਰਾਈਜਡ ਬੰਦੇ ਗੌਰਮਿੰਟ ਸਕੂਲ ਵਿੱਚ ਜਾਂਦੇ ਹਨ, ਬੱਚਿਆਂ ਨੂੰ ਇਕੱਠੇ ਕਰਦੇ ਹਨ, ਜਦੋਂ ਕਿ ਉਦੋਂ ਕਰੋਨਾ ਪੀਕ ਤੇ ਹੁੰਦਾ ਸੀ। ਉਦੋਂ ਬਹੁਤ ਸਾਰੇ ਲੋਕਾਂ ਖਿਲਾਫ ਕਰੋਨਾ ਰੂਲ ਫਾਲੋ ਨਾ ਕਰਨ ਸਬੰਧੀ ਮਾਮਲੇ ਦਰਜ ਹੋਏ। ਪਰ ਇਨ੍ਹਾਂ ਦੇ 50-50 ਬੰਦੇ ਬੱਚਿਆਂ ਕੋਲ ਉਸ ਵੇਲੇ ਸਮਾਰਟ ਫੋਨ ਵੰਡਣ ਲਈ ਗਏ, ਉਹ ਕੇਵਲ ਫੋਟੋ ਸ਼ੋਅ ਦੇ ਲਈ ਗਏ...

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਵਰਤਾਰੇ ਖਿਲਾਫ ਨੋਟਿਸ ਲਵੇਗੀ? ਸੈਕਿੰਡਲੀ, ਕੀ ਤੁਹਾਡਾ ਵਾਅਦਾ ਸਾਰੇ ਨੌਜਵਾਨਾਂ ਨਾਲ ਨਹੀਂ ਸੀ? ਜੇ ਸੀ, ਤਾਂ ਸਾਰੇ ਨੌਜਵਾਨਾਂ ਨੂੰ ਤੁਸੀਂ ਸਮਾਰਟ ਫੋਨ ਕਦੋਂ ਤੱਕ ਦੇ ਰਹੇ ਹੋ?

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਪਹਿਲੀ ਗੱਲ ਤਾਂ ਇਹ ਕਿਹਾ ਹੈ ਕਿ ਜਦੋਂ ਸਮਾਰਟ ਫੋਨ ਵੰਡੇ ਜਾ ਰਹੇ ਸੀ ਤਾਂ ਉਥੇ 50 ਜਾਂ 60 ਬੰਦੇ ਚਲੇ ਗਏ। ਮੈਨੂੰ ਤਾਂ ਹਾਲੇ ਤੱਕ ਕੋਈ ਸੂਚਨਾ ਨਹੀਂ ਕਿ ਕੀ ਕੋਈ ਕੇਸ ਰਜਿਸਟਰ ਹੋਇਆ ਹੋਵੇ। (ਵਿਘਨ) ਇਥੇ ਹੈਲਥ ਮਨਿਸਟਰ ਸਾਹਿਬ ਵੀ ਬੈਠੇ ਹਨ। (ਵਿਘਨ) ਇੱਕ ਮਿੰਟ ਚੰਦੂਮਾਜਰਾ ਜੀ, ਮੈਨੂੰ ਗੱਲ ਤਾਂ ਕਰ ਲੈਣ ਦਿਉ। ਮੈਂ ਤੁਹਾਡੀ ਗੱਲ ਆਰਾਮ ਨਾਲ ਸੁਣੀ ਹੈ। ਦੂਜੀ ਗੱਲ ਹੈ ਜੀ ਕਿ ਕੋਈ ਅਜਿਹਾ ਹਾਦਸਾ ਉਥੇ ਨਹੀਂ ਹੋਇਆ। ਅਗਲੀ ਗੱਲ ਇਹ ਕਹਿ ਰਹੇ ਹਨ ਕਿ ਮੁੱਖ ਮੰਤਰੀ ਜੀ ਦਾ ਸਾਡੇ ਚੋਣ ਮੈਨੀਫੈਸਟੋ ਵਿੱਚ ਵਾਅਦਾ ਸੀ ਕਿ ਅਸੀਂ ਨੌਜਵਾਨਾਂ ਨੂੰ ਸਮਾਰਟ ਫੋਨ ਦੇਵਾਂਗੇ। ਮੈਂ ਇਹ ਨਹੀਂ ਕਿਹਾ ਕਿ ਇਹ ਸਕੀਮ ਬੰਦ ਹੋ ਗਈ ਹੈ। ਇਹ ਤਾਂ ਕੰਟੀਨਿਊਟੀ ਵਿਚ ਚੱਲੀ ਜਾ ਰਹੀ ਹੈ। ਅਸੀਂ ਹੁਣ 2021-22

ਵਿਚ ਵੀ ਵੰਡਾਂਗੇ ਤੇ 2022-23 ਵਿਚ ਫਿਰ ਵੰਡਾਂਗੇ, 2023-24 ਵਿਚ ਵੀ ਵੰਡਾਂਗੇ, ਤੁਸੀਂ ਕਿਉਂ ਘਬਰਾ ਰਹੇ ਹੋ? (ਥੰਪਿੰਗ) ਜਿਵੇਂ ਜਿਵੇਂ ਬੱਚੇ ਅਗਲੀਆਂ ਕਲਾਸਾਂ ਵਿਚ ਜਾਣਗੇ, ਉਨ੍ਹਾਂ ਦੀ ਲੋੜ ਅਨੁਸਾਰ ਅਸੀਂ ਦਿਆਂਗੇ। We have not closed this scheme. This scheme will continue till we complete our promise.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮੰਤਰੀ ਜੀ ਬਹੁਤ ਹਿੰਮਤੀ ਹਨ।ਪਹਿਲੀ ਗੱਲ ਤਾਂ ਇਨ੍ਹਾਂ ਨੇ ਕਿਹਾ ਕਿ ਸਾਲ 2020 ਵਿਚ ਅਜਿਹੀ ਕੋਈ ਘਟਨਾ ਨਹੀਂ ਵਾਪਰੀ। ਸਪੀਕਰ ਸਾਹਿਬ, ਇਹ ਘਟਨਾ ਉਦੋਂ ਵਾਪਰੀ ਜਦੋਂ ਕਰੋਨਾ ਪੀਕ ਤੇ ਸੀ। ਮੈਂ ਉਸ ਦਿਨ ਗਵਰਨਰ ਐਡਰੈਸ ਤੇ ਬੋਲਦਿਆਂ ਸਦਨ ਨੂੰ ਫੋਟੋਆਂ ਵੀ ਦਿਖਾਈਆਂ ਸੀ ਕਿ ਸਨੌਰ ਸੀਨੀਅਰ ਸੈਕੰਡਰੀ ਸਕੂਲ ਵਿਚ 40-50 ਬੰਦੇ ਸਮਾਰਟ ਫੋਨ ਵੰਡ ਰਹੇ ਹਨ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਸਬੰਧੀ ਬਹੁਤ ਸਾਰੇ ਲੋਕਾਂ ਤੇ ਮਾਮਲੇ ਦਰਜ ਹੋਏ ਹਨ। ਕੀ ਮੰਤਰੀ ਜੀ, ਉਨ੍ਹਾਂ ਲੋਕਾਂ ਤੇ ਵੀ ਕਾਰਵਾਈ ਕਰਨਗੇ, ਜਿਹੜੇ ਸਨੌਰ ਸੀਨੀਅਰ ਸੈਕੰਡਰੀ ਸਕੂਲ ਵਿਚ ਗਏ ਸੀ? ਦੂਜੀ ਗੱਲ ਜਿਹੜਾ ਵਾਅਦਾ ਸਰਕਾਰ ਨੇ ਕੀਤਾ ਸੀ, ਇਹ ਤਾਂ ਸਰਕਾਰ ਬਣਦਿਆਂ ਹੀ ਪੂਰਾ ਕਰਨਾ ਚਾਹੀਦਾ ਸੀ। ਮੰਤਰੀ ਜੀ, ਇਸ ਨੂੰ 2023-24 ਤੱਕ ਲੈ ਗਏ। ਉਦੋਂ ਤੱਕ ਤਾਂ ਤੁਹਾਨੂੰ ਲੋਕਾਂ ਨੇ ਪਿੰਡਾਂ ਵਿਚ ਵੜਨ ਨਹੀਂ ਦੇਣਾ ਕਿਉਂਕਿ ਜਿਹੜੇ ਤੁਸੀਂ ਬਿਜਲੀ ਦੇ ਵੱਡੇ ਵੱਡੇ ਬਿਲ ਲਗਾ ਦਿੱਤੇ ਹਨ, ਉਨ੍ਹਾਂ ਦੇ ਮੁੱਦੇ ਤੇ ਤੁਹਾਨੂੰ ਲੋਕਾਂ ਨੇ ਘੇਰਨਾ ਹੈ। ਤੁਹਾਨੂੰ ਪਿੰਡਾਂ ਵਿਚ ਐਂਟਰ ਹੋਣਾ ਔਖਾ ਹੋ ਜਾਣਾ, ਇੱਥੇ ਐਂਟਰ ਹੋਣਾ ਤਾਂ ਬਹੁਤ ਦੂਰ ਦੀ ਗੱਲ ਹੈ।

**ਮੰਤਰੀ:** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕੀਤੀ ਕਿ ਉਥੇ 40-50 ਬੰਦੇ ਇਕੱਠੇ ਗਏ। ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਸਕੂਲਾਂ ਵਿਚ ਮਾਸਕ, ਸੈਨੀਟਾਈਜ਼ਰ ਆਦਿ ਦੇ ਪ੍ਰਬੰਧ ਕੀਤੇ ਹੋਏ ਹਨ। ਮੈਂ ਖੁਦ ਜਾ ਕੇ ਆਇਆ ਹਾਂ। ਜਦੋਂ ਤੁਹਾਡੇ ਵਰਗੇ ਮੋਹਤਬਰ ਬੰਦੇ ਜਾਂਦੇ ਹਨ ਤਾਂ 40-50 ਬੰਦੇ ਤਾਂ ਪਿੰਡਾਂ ਵਿਚ ਵੈਸੇ ਹੀ ਇਕੱਠੇ ਹੋ ਜਾਂਦੇ ਹਨ। (ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਵੱਲੋਂ ਵਿਘਨ ......) ਮੇਰੀ ਗੱਲ ਤਾਂ ਸੁਣ ਲਓ, ਜੇ ਸਪੀਕਰ ਸਾਹਿਬ, ਤੁਹਾਨੂੰ ਟਾਈਮ ਦੇਣਗੇ ਤਾਂ ਤੁਸੀਂ ਦੂਜਾ ਸਵਾਲ ਪੁੱਛ ਲੈਣਾ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਸਰਕਾਰ ਬਣਦਿਆਂ ਹੀ ਵਾਅਦਾ ਪੂਰਾ ਕਰਨਾ ਚਾਹੀਦਾ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਰਕਾਰ ਦੀਆਂ ਗੱਲਾਂ ਹੁੰਦੀਆ ਹਨ, ਉਨ੍ਹਾਂ ਵਿਚ ਵਕਤ ਲਗਦਾ ਹੈ। ਸਭ ਨੂੰ ਪਤਾ ਹੈ ਕਿ ਕੋਵਿਡ-19 ਦੀ ਵਜਾ ਕਰਕੇ ਸਾਰਾ ਮੁਲਕ not only Punjab, the whole world was shut and where we have placed the orders, that company also

could not deliverd the required number of telephones. ਇਹ ਜਿਹੜੀ ਕੁਦਰਤੀ ਮਾਰ ਹੈ, ਇਸ ਦਾ ਸਾਹਮਣਾ ਸਾਰਿਆਂ ਨੂੰ ਕਰਨਾ ਪੈਂਦਾ ਹੈ। ਇਸ ਕਰਕੇ ਇਹ ਡਿਲੇਅ ਹੋ ਗਏ।

**ਮਾਨਯੋਗ ਸਪੀਕਰ:** ਮੰਤਰੀ ਜੀ, ਸ਼ਾਰਟ ਵਿਚ ਜਵਾਬ ਦਿਓ, ਮੈਂ ਅਗਲਾ ਸਵਾਲ ਵੀ ਲੈਣਾ ਹੈ।

**ਮੰਤਰੀ:** ਸਪੀਕਰ ਸਾਹਿਬ, ਜਿਹੜੇ ਟੈਲੀਫੋਨ ਰਹਿ ਜਾਣਗੇ, ਅਸੀਂ 2022-23 ਵਿਚ ਫਿਰ ਵੰਡ ਦਿਆਂਗੇ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਬੈਠੋ।

-----------

*3031. **ਜਵਾਬ ਵੱਲੋਂ ਟਰਾਂਸਪੋਰਟ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ)**

**ਸ਼੍ਰੀ ਰਜਿੰਦਰ ਬੇਰੀ:** ਸਪੀਕਰ ਸਾਹਿਬ, ਮੈਂ ਪਿਛਲੀ ਵਾਰ ਵੀ ਇਹ ਸਵਾਲ ਲਾਇਆ ਸੀ ਅਤੇ ਮੰਤਰੀ ਸਾਹਿਬਾ ਨੇ ਕਿਹਾ ਸੀ ਕਿ ਜਲਦੀ ਸ਼ੁਰੂ ਕੀਤਾ ਜਾਵੇਗਾ। ਜਦੋਂ ਸ਼੍ਰੀ ਮੁਕਤਸਰ ਸਾਹਿਬ ਵਿਚ ਹੈਵੀ ਡਰਾਈਵਿੰਗ ਲਾਇਸੈਂਸ ਰੀਨੀਊ ਕਰਵਾਉਣ ਵਾਸਤੇ ਡਰਾਈਵਰਾਂ ਨੂੰ ਜਾਣਾ ਪੈਂਦਾ ਹੈ ਤਾਂ ਲਗਭੱਗ 3 ਦਿਨ ਉੱਥੇ ਰਹਿਣਾ ਪੈਂਦਾ ਹੈ। ਸੋ, ਉਨ੍ਹਾਂ ਨੂੰ ਉੱਥੇ ਰਹਿਣ ਵਾਸਤੇ ਅਤੇ ਖਾਣ ਪੀਣ ਵਾਸਤੇ ਬਹੁਤ ਮੁਸ਼ਕਲਾਂ ਆਉਂਦੀਆਂ ਹਨ। ਮੈਂ ਮੰਤਰੀ ਸਾਹਿਬਾ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਮਲੇਰਕੋਟਲਾ ਅਤੇ ਕਪੂਰਥਲਾ ਦੀ ਜਗ੍ਹਾ ਵਿਚ ਜਲਦੀ ਖੋਲਣ ਵਾਸਤੇ ਕਿਹਾ ਹੈ ਪਰ ਮੇਰੀ ਬੇਨਤੀ ਹੈ ਕਿ ਮਲੇਰਕੋਟਲਾ ਵਿਚ ਤਾਂ ਜਲਦੀ ਸ਼ੁਰੂ ਹੋ ਜਾਵੇਗਾ ਪਰ ਉਸ ਦੇ ਨਾਲ ਨਾਲ ਕਪੂਰਥਲਾ ਵਾਲਾ ਰੀਸੈਂਟਰ ਵੀ ਜਲਦੀ ਤੋਂ ਜਲਦੀ ਬਣਾਇਆ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕੀ ਹਾਂ ਕਿ ਕਪੂਰਥਲਾ ਵੀ ਟਰੈਕ ਬਣਾਉਣ ਸਬੰਧੀ ਕਾਰਵਾਈ ਆਰੰਭੀ ਜਾ ਚੁੱਕੀ ਹੈ ਅਤੇ ਮਲੇਰਕੋਟਲਾ ਦਾ ਕੰਮ ਤਾਂ ਬਹੁਤ ਪਹਿਲਾਂ ਦਾ ਸ਼ੁਰੂ ਹੋਇਆ ਹੈ, ਇਸ ਲਈ ਇਹ ਜਲਦੀ ਖਤਮ ਹੋ ਜਾਵੇਗਾ। ਅਸੀਂ ਕੋਸ਼ਿਸ਼ ਕਰਾਂਗੇ ਕਿ ਕਪੂਰਥਲਾ ਦਾ ਕੰਮ ਵੀ ਜਲਦੀ ਤੋਂ ਜਲਦੀ ਨਿਬੇੜਿਆ ਜਾਵੇ।

**ਸਰਦਾਰ ਬਲਵਿੰਦਰ ਸਿੰਘ :** ਸਤਿਕਾਰਯੋਗ ਸਪੀਕਰ ਸਾਹਿਬ, ਸਾਡੇ ਭੈਣ ਜੀ ਮਨਿਸਟਰ ਸਾਹਿਬ ਨੂੰ ਮੈਂ ਵੀ ਬੇਨਤੀ ਕਰਨੀ ਹੈ ਕਿ ਸਾਡੇ ਹਲਕੇ ਵਿੱਚ ਪੇਟਪਤਨ ਜਿਹੜਾ ਕਿ ਬਿਲਕੁਲ ਤਿਆਰ ਹੈ।ਮੈਂ ਮੰਤਰੀ ਸਾਹਿਬ ਨੂੰ ਬਾਰ ਬਾਰ ਬੇਨਤੀ ਕੀਤੀ ਸੀ ਕਿ ਉਥੇ ਵੀ ਸ਼ੁਰੂ ਕੀਤਾ ਜਾਵੇ ਤਾਂ ਕਿ ਸਾਡਾ ਡਿਸਟ੍ਰਿਕਟ ਗੁਰਦਾਸਪੁਰ ਦੇ ਜਿਹੜੇ ਨੌਜੁਆਨ ਬੱਚੇ ਬੱਚੀਆਂ ਹਨ, ਉਨ੍ਹਾਂ ਨੂੰ ਬਠਿੰਡੇ ਜਾ ਕੇ ਆਪਣੇ ਲਾਇਸੈਂਸ ਬਣਾਉਣੇ ਪੈਂਦੇ ਹਨ। ਇੱਕ ਤੁਹਾਡੇ

ਜ਼ਰੀਏ ਮੈਂ ਭੈਣ ਜੀ ਨੂੰ ਬੇਨਤੀ ਕਰਨੀ ਹੈ ਕਿ ਸਾਡੇ ਵੀ ਕਿਰਪਾ ਕਰਨ, ਸਾਡੇ ਬਿਲਕੁਲ foundation ਤਿਆਰ ਹੈ। ਸਿਰਫ ਉਥੇ ਸਟਾਫ ਹੀ ਭੇਜਣ ਦੀ ਲੋੜ ਹੈ। ਮੇਰੀ ਇਹ ਹੀਭੈਣ ਜੀ ਨੂੰ ਹੱਥ ਜੋੜ ਕੇ ਬੇਨਤੀ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਜਿਹੜੀ ਸਮੱਸਿਆ ਦੱਸੀ ਗਈ ਹੈ, ਉਹ ਹੀ ਸਾਡੇ ਪਟਿਆਲੇ ਦੀ ਹੈ। ਮੁੱਖ ਮੰਤਰੀ ਸਾਹਿਬ ਦਾ ਜ਼ਿਲ੍ਹਾ ਹੈ, ਮਹੂਆਣਾ ਘੱਟੋ ਘੱਟ ਦੋ ਢਾਈ ਸੋ ਕਿਲੋਮੀਟਰ ਦੂਰ ਪੈਂਦਾ ਹੈ। ਕੀ ਪਟਿਆਲੇ ਵੀ ਕੋਈ ਐਸੀ ਤਜਵੀਜ਼ ਬਣਾਓਗੇ ਕਿਉਂਕਿ 400 ਕਿਲੋਮੀਟਰ up-down ਪੈ ਜਾਂਦਾ ਹੈ। 2-3 ਦਿਨ ਉਥੇ ਲਗਾਉਣੇ ਪੈ ਜਾਂਦੇ ਹਨ। ਅਜਿਹੇ ਹੋਰ ਸੈਂਟਰ ਸਥਾਪਤ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ?

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਬਾਰ ਬਾਰ ਮੈਂ ਰਿਕੁਐਸਟ ਕਰਦਾ ਹਾਂ। ਸਾਰੇ ਸਿਆਣੇ ਮੈਂਬਰ ਹਨ, ਮੈਨੂੰ ਸਵਾਲ ਟੇਕ-ਅਪ ਕਰ ਲੈਣ ਦਿਓ। ਤੁਸੀਂ ਆਪਣਾ ਸਵਾਲ ਦੇਣਾ ਤਾਂ ਦੇ ਦੇਵੋ। ਸਵਾਲ ਇੱਕ ਦਾ ਹੁੰਦਾ ਹੈ ਅਤੇ ਸਾਰੇ ਕੀ ਉਸ ਵਿੱਚ intervene ਕਰਨ ਦੀ ਕੋਸ਼ਿਸ਼ ਕਰਨ ਲੱਗ ਪੈਂਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਸਵਾਲ ਪੂਰੇ ਨਹੀਂ ਹੁੰਦੇ ਹਨ। ਚੰਦੂਮਾਜਰਾ ਜੀ, ਤੁਸੀਂ ਤਾਂ ਬੈਠਦੇ ਹੀ ਨਹੀਂ ਹੋ।ਤੁਸੀਂ ਹਰ ਗੱਲ ਵਿੱਚ ਇਟਰਵੀਨ ਕਰਨੀ ਹੁੰਦੀ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਧੰਨਵਾਦ ਜੀ। ਬੇਰੀ ਸਾਹਿਬ ਨੇ ਹਾਊਸ ਦੇ ਸਾਹਮਣੇ ਬੜਾ important issue ਲਿਆਂਦਾ ਹੈ। ਮੈਡਮ ਨੇ ਬੜਾ ਸਹੀ ਜਵਾਬ ਦਿੱਤਾ ਹੈ। ਇੱਕ ਅਸੀ ਤੁਹਾਡੀ ਮਾਰਫਤ ਮੈਡਮ ਨੂੰ ਰਿਕੁਐਸਟ ਕਰਨਾ ਚਾਹੁੰਦੇ ਹਾਂ, ਬੜੇ ਸਤਿਕਾਰਯੋਗ ਹਨ, ਕਿ ਜਿਹੜੇ ਆਪਣੇ ਡਰਾਈਵਿੰਗ ਅਤੇ ਆਰਡੀਨਰੀ ਲਾਇਸੈਂਸ ਹਨ, ਕਾਰ ਜਾਂ ਸਕੂਟਰ ਦੇ renew ਕਰਨ ਵਾਸਤੇ ਸਿਰਫ specific number of slots ਸਵੇਰੇ RTI issue ਕਰਦਾ ਹੈ। ਮੇਰਾ ਖਿਆਲ ਹੈ ਕਿ 9 ਵਜੇ ਪੋਰਟਲ ਖੁਲਦਾ ਹੈ ਅਤੇ 9.02 ਮਿੰਟ ਤੇ ਪੋਰਟਲ ਬੰਦ ਹੋ ਜਾਂਦਾ ਹੈ। ਲੋਕ ਬਹੁਤ ਪਰੇਸ਼ਾਨ ਹੁੰਦੇ ਹਨ। ਹੁਣ ਤਾਂ COVID ਘੱਟ ਗਿਆ ਹੈ। ਟਾਈਮ ਵਧਾ ਦਿਓ ਤਾਂ ਕਿ ਲੋਕਾਂ ਦੇ ਲਾਇਸੈਂਸ renew ਹੋਣ ਅਤੇ ਲੋਕਾਂ ਨੂੰ ਪਰੇਸ਼ਾਨੀ ਨਾ ਹੋਵੇ।

----------

*3192. **ਜਵਾਬ ਵੱਲੋਂ (ਸਹਿਕਾਰਤਾ ਮੰਤਰੀ ) ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਹਿਬ, ਜੀਰਾ ਸਾਹਿਬ ਨੇ ਜਿਹੜੀ ਕੋਆਪਰੇਟਿਵ ਮਿਲ, ਜੀਰਾ ਦਾ ਪ੍ਰਸ਼ਨ ਕੀਤਾ ਹੈ। ਇਹ ਸਾਲ 2005 ਵਿੱਚ ਬੰਦ ਕਰ

ਦਿੱਤੀ ਗਈ ਸੀ ਕਿਉਂਕਿ ਬਹੁਤ ਜ਼ਿਆਦਾ ਲਾਸ ਵਿੱਚ ਸੀ। ਉਥੇ ਸਭ ਤੋਂ ਜ਼ਿਆਦਾ ਗੰਨੇ ਦੀ ਕਮੀ ਆ ਗਈ ਸੀ। ਉਸ ਤੋਂ ਬਾਅਦ ਅਸੀਂ ਸਾਲ 2018 ਵਿੱਚ ਦੁਬਾਰਾ ਮੀਟਿੰਗ ਕੀਤੀ, ਕੈਬਨਿਟ ਸਬ-ਕਮੇਟੀ ਬਣੀ, ਉਸ ਵਿੱਚ ਤਿੰਨ ਮਿੱਲਾਂ ਸਨ ਜੀਰਾ,ਰੱਖੜਾ, ਪਟਿਆਲੇ ਵਿੱਚ ਸੀ ਅਤੇ ਤਰਨਤਾਰਨ ਜਿਹੜੀਆਂ ਮਿੱਲਾਂ ਬੰਦ ਹੋ ਗਈਆਂ ਉਨ੍ਹਾਂ ਨੂੰ BOT ਜਾਂ ਹੋਰ ਤਰੀਕੇ ਨਾਲ ਚਲਾਉਣ ਦੀ ਕੋਸ਼ਿਸ਼ ਲਈ ਅਸੀਂ ਐਗਰੀਕਲਚਰ ਡਿਪਾਰਟਮੈਂਟ ਨੂੰ ਤੇ cane commissioner ਨੂੰ ਕਿਹਾ ਕਿ ਇਸ ਦੇ ਬਾਰੇ ਸਾਨੂੰ ਰਿਪੋਰਟ ਦਿੱਤੀ ਜਾਵੇ। ਉਨ੍ਹਾਂ ਨੇ ਜਿਹੜੀ 19.2.2020 ਨੂੰ ਰਿਪੋਰਟ ਦਿੱਤੀ, ਉਸ ਦੇ ਵਿੱਚ ਸਬ-ਕਮੇਟੀ ਨੂੰ ਕਿਹਾ ਗਿਆ ਹੈ ਕਿ ਇਹ ਜਿਹੜੀਆਂ ਮਿੱਲਾਂ ਨੇ BOT **ਤੇ** ਚਲਾਈਆਂ ਜਾਣ ਅਤੇ ਜਾਂ ਪਰਾਲੀ ਆਦਿ ਲਈ Bio-compressed CNG Plant ਹੈ ਉਸ ਦੇ ਲਈ ਇਸ ਨੂੰ ਵਰਤਿਆ ਜਾਵੇ। ਉਸ ਦੇ ਲਈ ਅਸੀਂ ਅਖਬਾਰ ਦੇ ਵਿੱਚ ਇਸ਼ਤਿਹਾਰ ਵੀ ਦਿੱਤਾ ਸੀ। ਜਿਸ ਤਹਿਤ, ਸਾਡੇ ਕੋਲ ਕੇਵਲ ਇੱਕੋ ਕੰਪਨੀ ਆਈ ਅਤੇ ਅਸੀਂ ਉਸ ਨੂੰ ਤਿੰਨਾਂ ਮਿੱਲਾਂ ਬਾਰੇ ਦੱਸਿਆ ਪਰ ਕੰਪਨੀ ਨੇ ਸਿਰਫ ਪਟਿਆਲਾ ਰੱਖੜਾ ਮਿੱਲ ਬਾਰੇ ਸਾਡੇ ਨਾਲ ਐਮ.ਓ.ਯੂ ਸਾਈਨ ਕੀਤਾ। ਪਰਾਲੀ ਤੋਂ ਸੀ.ਐਨ.ਜੀ ਬਣਾਉਣ ਦਾ 200 ਕਰੋੜ ਦਾ Bio-compressed ਪ੍ਰੋਜੈਕਟ ਐਪਰੂਵ ਹੋ ਗਿਆ ਹੈ। ਅਸੀਂ ਕੰਪਨੀ ਨੂੰ ਇਹ ਵੀ ਬੇਨਤੀ ਕੀਤੀ ਹੈ ਕਿ ਸਾਡੇ ਕੋਲ ਮੇਨ ਹਾਈਵੇਅ ਦੇ ਉਪਰ ਜੀਰਾ ਅਤੇ ਤਰਨਤਾਰਨ ਮਿੱਲਾਂ ਵੀ ਹਨ। ਉਸ ਲਈ ਵੀ ਅਸੀਂ ਵੱਖ ਵੱਖ ਕੰਪਨੀਆਂ ਨੂੰ ਰਿਕੁਐਸਟ ਭੇਜੀ ਹੈ ਕਿ ਉਥੇ ਆ ਕੇ ਕੰਮ ਸਟਾਰਟ ਕਰਨ।

**ਸਰਦਾਰ ਕੁਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ, ਨੂੰ ਜਿਹੜਾ ਸਵਾਲ ਕੀਤਾ ਸੀ, ਇਨ੍ਹਾਂ ਨੇ ਉਸ ਦਾ ਮੈਨੂੰ ਉਸ ਦਾ ਸਹੀ ਜਵਾਬ ਨਹੀਂ ਦਿੱਤਾ ਹੈ। ਇਨ੍ਹਾਂ ਨੇ ਕਿਹਾ ਕਿ ਗੰਨਾ ਘੱਟ ਹੋਣ ਕਰਕੇ ਜਦੋਂ ਕਿ ਅੱਜ ਕਿਸਾਨੀ ਅੰਦੋਲਨ ਚੱਲਦਾ ਪਿਆ, ਸਾਡੇ ਕਿਸਾਨ ਭਰਾ ਦਿੱਲੀ ਦੀਆਂ ਹੱਦਾਂ ਦੇ ਜਾ ਕੇ ਬੈਠੇ ਹਨ। ਇਹ ਬੰਦ ਹੋਣ ਦਾ ਸਭ ਤੋਂ ਵੱਡਾ ਕਾਰਨ ਕੀ ਹੈ ਕਿ ਜਿਹੜੀ ਪੇਅਮੈਂਟ ਦੀ ਅਦਾਇਗੀ ਹੈ ਉਹ ਸਹੀ ਨਹੀਂ ਹੋ ਰਹੀ ਸੀ। ਲੋਕਾਂ ਨੇ ਗੰਨਾ ਲਗਾਉਣਾ ਛੱਡ ਦਿੱਤਾ। ਜਦੋਂ ਅਕਾਲੀ ਦਲ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਆਪਣੀਆਂ ਪ੍ਰਾਈਵੇਟ ਮਿੱਲਾਂ ਚਲਾਉਣ ਲਈ ਫਰੀਦਕੋਟ ਮਿੱਲ ਵੀ ਵੇਚੀ, ਜਗਰਾਉਂ ਮਿੱਲ ਵੀ ਵੇਚੀ ਅਤੇ ਜਿਹੜੀ ਜ਼ੀਰਾ, ਤਰਨਤਾਰਨ, ਸ਼ੇਰੋਂ ਮਿੱਲ ਹੈ, ਇਹ ਮਿੱਲਾਂ ਬੰਦ ਕਰ ਦਿੱਤੀਆਂ ਅਤੇ ਜਿਹੜੀ ਧੂਰੀ ਮਿੱਲ ਸੀ ਉਹ ਮਜੀਠੀਆ ਸਾਹਿਬ ਨੇ ਲਈ, ਮਜੀਠੀਆ ਸਾਹਿਬ ਨੇ ਚਲਾਈ। ਮੈਂ ਮੰਤਰੀ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ, 101 ਕਿੱਲਾ 1 ਏਕੜ ਜ਼ਮੀਨ ਹੈ, ਇਸ ਬਾਰੇ ਮੈਂ ਤੁਹਾਨੂੰ ਕਿਹਾ ਕਿ ਕੋਈ ਨਾ ਕੋਈ ਪਰਪੋਜ਼ਲ ਦਿਉ। ਫਿਰ ਮੈਨੂੰ ਪਤਾ ਲੱਗਾ ਕਿ ਤੁਸੀਂ 101 ਏਕੜ ਵਿੱਚ ਪੈਟਰੋਲ ਪੰਪ ਲਗਾ ਰਹੇ ਹੋ। ਮੈਂ ਇਹ ਇਹ ਗੱਲ

ਕਹਿਣੀ ਚਾਹੁੰਦਾ ਹਾਂ ਕਿ ਜੋ ਹਾਲ ਅਕਾਲੀ ਦਲ ਨੇ ਕਿਸਾਨਾਂ ਦਾ ਕੀਤਾ, ਸਾਡੀ ਸਰਕਾਰ ਉਸ ਬੰਨੇ ਨਾ ਤੁਰੇ, ਸਗੋਂ ਕਿਸਾਨਾਂ ਦੇ ਹੱਕ ਵਿੱਚ ਜਾਵੇ, ਕਿਸਾਨਾਂ ਦੀ ਗੱਲ ਕਰੇ। ਤੁਸੀਂ ਸ਼ੂਗਰ ਮਿੱਲ ਲਾਉ, ਪੇਮੈਂਟ ਸਹੀ ਕਰੋ। ਪੇਮੈਂਟ ਸਹੀ ਨਾ ਕਰਨ ਦਾ ਕਾਰਨ ਕੀ ਹੈ? ਇਸ ਵਿੱਚ ਸੈਂਟਰ ਦਾ ਸਭ ਤੋਂ ਵੱਡਾ ਹੱਥ ਹੈ। ਜੇਕਰ ਕਿਸਾਨ ਨੂੰ ਪੇਮੈਂਟ ਟਾਈਮ ਸਿਰ ਮਿਲੇ ਤਾਂ ਮੈਂ ਕਹਿੰਦਾ ਹਾਂ ਕਿ ਸਰਕਾਰੀ ਸ਼ੂਗਰ ਮਿੱਲਾਂ ਕਦੇ ਫੇਲ੍ਹ ਨਹੀਂ ਸੀ ਹੋਣੀਆਂ, ਕਦੀ ਬੰਦ ਨਹੀਂ ਸੀ ਹੋਣੀਆਂ।

ਇਸ ਦੇ ਨਾਲ ਨਾਲ ਮੈਂ ਇੱਕ ਗੱਲ ਹੋਰ ਪੁੱਛਣਾ ਚਾਹੁੰਦਾ ਹਾਂ ਕਿ ਰੰਧਾਵਾ ਸਾਹਿਬ ਜਿਹੜੀਆਂ ਪ੍ਰਾਈਵੇਟ ਮਿੱਲਾਂ ਹਨ, ਸਾਡੇ ਕੋਲ ਸਰਕਾਰੀ ਮਿੱਲਾਂ ਤਾਂ ਗਿਣਤੀ ਦੀਆਂ ਰਹਿ ਗਈਆਂ ਹਨ ਅਤੇ ਜੇ ਤੁਸੀਂ ਸਖਤੀ ਨਾ ਕੀਤੀ, ਜੇ ਕਿਸਾਨਾਂ ਨੂੰ ਟਾਈਮ ਤੇ ਪੇਮੈਂਟ ਨਾ ਦਿੱਤੀ ਤਾਂ ਲੱਗਦਾ ਹੈ ਉਹ ਮਿੱਲਾਂ ਵੀ ਜਲਦੀ ਬੰਦ ਹੋ ਜਾਣਗੀਆਂ।

**ਮਾਨਯੋਗ ਸਪੀਕਰ** : ਸਵਾਲ ਪੁੱਛੋ, ਸਵਾਲ, ਸਵਾਲ ਜ਼ੀਰਾ ਜੀ।

**ਸਰਦਾਰ ਕੁਲਬੀਰ ਸਿੰਘ** : ਰੰਧਾਵਾ ਸਾਹਿਬ ਇੱਕ ਸ਼ਿਕਾਇਤ ਨਿਵਾਰਨ ਕਮੇਟੀ ਦੀ ਮੀਟਿੰਗ ਹੋਈ ਸੀ। ਸਾਰਿਆਂ ਨੇ ਅਤੇ ਡੀ.ਸੀ. ਸਾਹਿਬ ਨੇ ਇੱਕ ਪਰਪੋਜ਼ਲ ਬਣਾ ਕੇ ਭੇਜੀ ਕਿ ਜਿਹੜੀ ਜੇਲ੍ਹ ਹੈ, ਕਿਉਂਕਿ ਜਦੋਂ ਬਾਦਲ ਸਰਕਾਰ ਸੀ, ਇਨ੍ਹਾਂ ਨੇ ਉੱਥੇ ਕਾਲੋਨੀ ਕੱਟਣੀ ਚਾਹੀ, ਜਿਹੜੀ ਮੋਗਾ ਜੇਲ੍ਹ ਹੈ, ਉਹ ਵੀ ਵੇਚਣੀ ਚਾਹੀ। ਮੈਂ ਕਹਿੰਦਾ ਹਾਂ ਕਿ ਹੋਰ ਕੁਝ ਨਹੀਂ ਬਣਾਉਣਾ ਤਾਂ ਜ਼ੀਰੇ ਜੇਲ੍ਹ ਹੀ ਬਣਾ ਦਿਉ। (ਹਾਸਾ)

**ਮਾਨਯੋਗ ਸਪੀਕਰ** : ਰੰਧਾਵਾ ਜੀ, ਇੰਨਾ ਦੁਖੀ ਕਿਉਂ ਕਰ ਦਿੱਤਾ ਜੀ ਤੁਸੀਂ। (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ....

**ਮਾਨਯੋਗ ਸਪੀਕਰ** : ਉਹ ਤਾਂ ਤੁਹਾਡੇ ਤੋਂ ਜੇਲ੍ਹ ਮੰਗਣ ਲੱਗ ਗਏ ਹਨ।

**ਮੰਤਰੀ** : ਸਰ, ਕਿਉਂਕਿ ਦੋਵੇਂ ਮਹਿਕਮੇ ਇਕੱਠੇ ਹਨ। (ਹਾਸਾ) ਇਹ ਕਨਫਿਊਜ਼ ਹੋ ਗਏ ਹਨ ਜੀ। ਐਮ.ਐਲ.ਏ. ਸਾਹਿਬ ਤੁਸੀਂ ਜਿਹੜੀ ਸਰਕਾਰੀ ਤੇ ਪ੍ਰਾਈਵੇਟ ਸ਼ੂਗਰ ਮਿੱਲਾਂ ਦੀ ਗੱਲ ਕੀਤੀ, ਇਹ ਵਾਕਿਆ ਹੀ ਸਹੀ ਗੱਲ ਹੈ। ਵਿੱਤ ਮੰਤਰੀ ਜੀ ਵੀ ਬੈਠੇ ਹਨ। ਇਨ੍ਹਾਂ ਦੀ ਪ੍ਰਧਾਨਗੀ ਵਿੱਚ ਵੱਖ ਵੱਖ ਸ਼ੂਗਰ ਮਿੱਲਾਂ ਦੀ ਕਮੇਟੀ ਬਣੀ ਹੈ। ਉਸ ਵਿੱਚ ਹੀ ਇੰਡੀਅਨ ਆਇਲ ਨਾਲ ਇੱਕ ਐਮ.ਓ.ਯੂ. ਸਾਈਨ ਕੀਤਾ ਹੈ ਕਿ ਜਿੱਥੇ ਜਿੱਥੇ ਕੋਆਪਰੇਟਿਵ ਸੋਸਾਇਟੀਜ਼ ਹਨ, ਮਾਰਕਫੈੱਡ ਹੈ, ਮਿਲਕਫੈੱਡ ਹੈ ਜਾਂ ਸ਼ੂਗਰਫੈੱਡ ਹੈ, ਉਨ੍ਹਾਂ ਨੂੰ ਕਿਹਾ ਹੈ ਕਿ ਜਿੱਥੇ

ਜਿੱਥੇ ਤੁਹਾਡੀ ਵਾਇਬਲ ਯੂਨਿਟ ਬਣਦੀ ਹੈ, ਉੱਥੇ ਉੱਥੇ ਕੋਆਪਰੇਟਿਵ ਪੈਟਰੌਲ ਪੰਪ ਵੀ ਲਗਾਏ ਜਾਣ। ਜ਼ੀਰਾ ਸਾਹਿਬ, ਹਾਈਵੇਅ ਤੇ ਹੋਣ ਕਰਕੇ ਇਹ ਰਿਕਮੈਂਟ ਹੋਇਆ ਹੈ।

ਦੂਜੀ ਚੀਜ਼ ਜਿਹੜੀ ਤੁਸੀਂ ਪੇਮੈਂਟ ਦੀ ਗੱਲ ਕੀਤੀ ਹੈ, ਵਾਕਿਆ ਹੀ ਜੇਕਰ ਪੇਮੈਂਟ ਠੀਕ ਹੋ ਜਾਵੇ ਤਾਂ ਜਿਹੜੀ ਡਾਇਵਰਸੀਫਿਕੇਸ਼ਨ ਦੀ ਗੱਲ ਹੈ ਤਾਂ ਗੰਨਾ ਸਭ ਤੋਂ ਵਧੀਆ ਡਾਈਵਰਸੀਫਿਕੇਸ਼ਨ ਦਾ ਸਾਧਨ ਹੈ। ਕੋਆਪਰੇਟਿਵ ਸ਼ੂਗਰ ਮਿੱਲਾਂ, ਜਿਹੜੀ ਸਰਕਾਰ ਦੀ ਸ਼ੂਗਰ ਮਿੱਲ ਹੁੰਦੀ ਹੈ, ਇਹ ਪ੍ਰਾਫਿਟ ਵਾਲੀ ਚੀਜ਼ ਨਹੀਂ ਹੈ, ਇਹ ਕਿਸਾਨੀ ਨੂੰ ਬਚਾਉਣ ਵਾਲੀ ਚੀਜ਼ ਹੈ। ਨੋ ਪ੍ਰਾਫਿਟ-ਨੋ ਲਾਸ ਤੇ ਇਹ ਮਿੱਲਾਂ ਚੱਲਣੀਆਂ ਚਾਹੀਦੀਆਂ ਹਨ। ਜਿਹੜਾ ਕਰੰਟ ਸੀਜ਼ਨ ਹੈ ਪਹਿਲਾਂ ਉਸ ਬਾਰੇ ਦੱਸਦਾ ਹਾਂ ਕਿ 123 ਕਰੋੜ ਦੀ ਪੇਮੈਂਟ ਅਸੀਂ ਕਰ ਦਿੱਤੀ ਹੈ ਜਿਹੜੀ ਕਿ 28% ਬਣਦੀ ਹੈ। ਗੌਰਮਿੰਟ ਆਫ ਇੰਡੀਆ ਦਾ ਜਿਹੜਾ ਰੇਟ ਹੈ ਉਸ ਦਾ 35 ਰੁਪਏ ਦਾ ਫਰਮ ਹੈ ਅਤੇ ਇਹ ਪੰਜਾਬ ਸਰਕਾਰ ਦਿੰਦੀ ਹੈ। ਹੁਣ ਤੱਕ ਉਨ੍ਹਾਂ ਨੇ 45 ਕਰੋੜ ਰੁਪਿਆ ਦਿੱਤਾ ਹੈ। ਅਸੀਂ 100 ਕਰੋੜ ਰੁਪਿਆ ਮੰਗਿਆ ਸੀ। ਜੇਕਰ ਸਾਨੂੰ ਪੂਰੀ ਪੇਮੈਂਟ ਮਿਲ ਜਾਂਦੀ ਤਾਂ....... ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਐਫ.ਐਮ. ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਜਿਹੜਾ ਲਾਸਟ ਵਿੱਚ ਇਨ੍ਹਾਂ ਨੇ ਡਿਫਰੈਂਸ ਦੇਣਾ ਹੁੰਦਾ ਹੈ, ਜੇਕਰ ਕਿਤੇ ਇਹ ਸਟਾਰਟਿੰਗ ਵਿੱਚ ਦੇ ਦੇਣ ਤਾਂ ਕੋਆਪਰੇਟਿਵ ਮਿੱਲਾਂ ਆਪਣੀ ਪੇਮੈਂਟ ਇਨ ਟਾਈਮ ਅਤੇ ਸਭ ਤੋਂ ਪਹਿਲਾਂ ਕਰ ਦੇਣਗੀਆਂ। ਗੌਰਮਿੰਟ ਆਫ ਇੰਡੀਆ ਰਾਹੀਂ ਜਿਹੜੀ ਸਾਡੀ 60 ਕਰੋੜ ਦੀ ਚੀਨੀ ਐਕਸਪੋਰਟ ਹੋਈ ਸੀ, ਅੱਜ ਤੱਕ ਉਨ੍ਹਾਂ ਨੇ ਸਿਰਫ 15 ਕਰੋੜ ਭੇਜਿਆ ਹੈ, 45 ਕਰੋੜ ਬਕਾਇਆ ਹੈ। ਜੇਕਰ ਡਿਫਰੈਂਸ ਦੇਖ ਲਈਏ ਤਾਂ ਕਿਸਾਨਾਂ ਨੂੰ ਦੇਣ ਵਾਲਾ ਪਿਛਲਾ ਸਿਰਫ 33 ਕਰੋੜ ਹੀ ਰਹਿ ਜਾਵੇਗਾ। ਜਿਹੜੀਆਂ ਇਨ੍ਹਾਂ ਨੇ ਪੇਮੈਂਟ ਦੀਆਂ ਜਾਂ ਹੋਰ ਗੱਲਾਂ ਕੀਤੀਆਂ ਹਨ, ਜ਼ੀਰਾ ਸਾਹਿਬ ਤੁਸੀਂ ਵੀ ਉਸ ਕਮੇਟੀ ਵਿੱਚ ਸੀ, ਮੈਂ ਗਰੀਵੈਂਸਿਜ਼ ਕਮੇਟੀ ਦਾ ਚੇਅਰਮੈਨ ਹਾਂ, ਉੱਥੇ ਸਾਰਿਆਂ ਵੱਲੋਂ ਡਿਮਾਂਡ ਰੱਖੀ ਗਈ ਕਿ ਜਿਹੜੀ ਫਿਰੋਜ਼ਪੁਰ ਜੇਲ੍ਹ ਹੈ, ਇਹ ਬਿਲਕੁਲ ਸ਼ਹਿਰ ਦੇ ਅੰਦਰ ਆ ਗਈ ਹੈ ਅਤੇ ਜੇਲ੍ਹ ਦੀਆਂ ਜਿਹੜੀਆਂ ਦੀਵਾਰਾਂ ਹਨ, ਉਨ੍ਹਾਂ ਤੋਂ ਦੋ-ਦੋ ਮੰਜ਼ਲਾਂ ਉਪਰ ਤੱਕ ਬਿਲਕੁਲ ਕੰਧ ਨਾਲ ਕੰਧ ਜੋੜ ਕੇ.......

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ।

**ਮੰਤਰੀ :** ਸਰ, ਪੂਰਾ ਉੱਤਰ ਸੁਣ ਹੀ ਲੈਣਾ ਸੀ ਜੀ, ਪੰਦਰਾਂ ਕੁ ਮਿੰਟ ਦੇ ਦਿੰਦੇ। (ਵਿਘਨ)

(**ਕੁਝ ਆਵਾਜ਼ਾਂ:** ਪੂਰਾ ਕਰ ਲੈਣ ਦਿਓ ਜੀ।)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਾਫੀ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਤੇ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਪਹਿਲਾਂ ਸਾਰੇ ਸੁਣੋ, ਸਾਰੇ ਖੜ੍ਹੇ ਨਾ ਹੋਇਆ ਕਰੋ। ਪਹਿਲਾਂ ਸਾਰੇ ਮੇਰੀ ਪ੍ਰਾਰਥਨਾ ਸੁਣੋ, ਮੇਰੀ ਪ੍ਰਾਰਥਨਾ ਸੁਣੋ। ਅੱਜ ਟਾਈਮ ਹੈ ਤੇ ਜ਼ੀਰੋ ਆਵਰ ਤੇ ਖੁੱਲ੍ਹ ਕੇ ਟਾਈਮ ਦਿਆਂਗੇ। ਕਾਹਲੇ ਨਾ ਪਿਆ ਕਰੋ ਤੇ ਇੱਕੋ ਵਾਰੀ ਸਾਰੇ ਖੜ੍ਹੇ ਨਾ ਹੋ ਜਾਇਆ ਕਰੋ। ਦੂਜੀ ਗੱਲ, (ਵਿਘਨ) ਸੁਣੋ ਤਾਂ ਸਹੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਜੀਤ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਇੱਕ ਮਿੰਟ ਬੈਠੋ ਜੀ, ਸਰਦਾਰ ਸਾਹਿਬ, ਇੱਕ ਮਿੰਟ ਬੈਠ ਜਾਓ। ਮੈਂ ਹਾਊਸ ਦੀ ਇਜਾਜ਼ਤ ਲੈਣੀ ਹੈ। ਕਾਨੂੰਨ ਪਰਮਿਟ ਨਹੀਂ ਕਰਦਾ ਹੈ ਲੇਕਿਨ ਕਾਨੂੰਨ ਤੋਂ ਵੱਡਾ ਇਹ ਹਾਊਸ ਹੈ। ਰੰਧਾਵਾ ਜੀ ਕਿਸੇ ਸਵਾਲ ਦਾ ਜਵਾਬ ਦੇ ਰਹੇ ਸੀ। ਬਹੁਤ ਸਾਰੀਆਂ ਅਵਾਜ਼ਾਂ ਆਈਆਂ ਕਿ ਇਸ ਨੂੰ ਪੂਰਾ ਹੋ ਲੈਣ ਦਿਓ। ਕਾਨੂੰਨ ਇਜਾਜ਼ਤ ਨਹੀਂ ਦਿੰਦਾ ਹੈ, ਜੇਕਰ ਹਾਊਸ ਇਸ ਗੱਲ ਦੀ ਇਜਾਜ਼ਤ ਦੇਵੇ ਤਾਂ ਮੈਂ ਇਸ ਨੂੰ ਪੂਰਾ ਕਰਵਾ ਸਕਦਾ ਹਾਂ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਰੰਧਾਵਾ ਜੀ, ਪੂਰਾ ਕਰੋ ਜੀ।

**ਮੰਤਰੀ:** ਉੱਥੇ ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਹੋਈ ਤੇ ਉਸ ਵਿੱਚ ਇਹ ਕਿਹਾ ਗਿਆ ਕਿ ਜੇਲ੍ਹ ਬਿਲਕੁਲ ਸ਼ਹਿਰ ਦੇ ਅੰਦਰ ਆ ਗਈ ਹੈ ਔਰ ਉੱਥੇ ਸਾਰੇ ਮੈਂਬਰਜ਼ ਨੇ ਮੰਗ ਕੀਤੀ ਕਿ ਇਸ ਜੇਲ੍ਹ ਨੂੰ ਚੇਂਜ ਕੀਤਾ ਜਾਵੇ। ਉਸ ਵੇਲੇ ਇਹ ਫੈਸਲਾ ਕਰ ਦਿੱਤਾ ਗਿਆ ਕਿ ਡੀ.ਸੀ. ਫਿਰੋਜ਼ਪੁਰ ਕੋਈ ਸੂਟੇਬਲ ਜਗ੍ਹਾ ਦੇਖੇ ਕਿ ਜੇਲ੍ਹ ਨੂੰ ਚੇਂਜ ਕਰਨ ਲਈ ਕਿਹੜੀ ਜ਼ਮੀਨ ਹੈ, ਉਸ ਬਾਰੇ ਦੱਸਿਆ ਜਾਵੇ। ਜਿਹੜੀ ਉਨ੍ਹਾਂ ਨੇ ਰਿਪੋਰਟ ਭੇਜੀ ਉਸ ਵਿੱਚ ਦੇਖਿਆ ਗਿਆ ਕਿ ਜ਼ੀਰਾ ਵਿੱਚ ਸੌ ਏਕੜ ਥਾਂ ਪਈ ਹੈ ਜੋ ਕਿ ਹਾਈਵੇਅ ਦੇ ਉੱਪਰ ਹੈ ਔਰ ਉਹ ਅਬਾਦੀ ਤੋਂ ਵੀ ਬਹੁਤ ਦੂਰ ਹੈ। ਨੇੜੇ-ਤੇੜੇ ਕੋਈ ਅਬਾਦੀ ਨਹੀਂ ਹੈ ਔਰ ਸੇਫਟੀ ਪੱਖੋਂ ਵੀ ਇਹ ਸਭ ਤੋਂ ਬੈਸਟ ਜਗ੍ਹਾ ਹੋਵੇਗੀ। ਉਸ ਤੋਂ ਬਾਅਦ ਜੇਲ੍ਹ ਡਿਪਾਰਟਮੈਂਟ ਨੂੰ ਜਦੋਂ ਕੇਸ ਭੇਜਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਜਿਹੜੀ ਮੋਗਾ ਦੀ ਜ਼ਿਲ੍ਹਾ ਜੇਲ੍ਹ ਹੈ, ਉਹ ਵੀ ਬਿਲਕੁਲ ਸ਼ਹਿਰ ਦੇ ਵਿੱਚ ਹੈ ਔਰ ਬਹੁਤ ਛੋਟੀ ਜੇਲ੍ਹ ਹੈ ਤੇ ਉਸ ਵਿੱਚ ਕੇਵਲ

127 ਬੰਦਿਆਂ ਦੀ ਹੀ ਕੈਪੇਸਿਟੀ ਹੈ ਅਤੇ ਇਸ ਨੂੰ ਵੀ ਜੇ ਕਲੱਬ ਕਰ ਦਿੱਤਾ ਜਾਵੇ ਤਾਂ ਇਹ ਦੋਨੋਂ ਜ਼ਿਲ੍ਹਿਆਂ ਦਾ ਸੈਂਟਰ ਬਣ ਜਾਵੇਗਾ। ਇਹ ਪ੍ਰਪੋਜ਼ਲ ਵਿਚਾਰ ਅਧੀਨ ਹੈ। ਔਰ ਇਸ ਬਾਰੇ ਐਮ.ਐਲ.ਏ. ਸਾਹਿਬ ਨੂੰ ਪਤਾ ਹੈ, ਇਨ੍ਹਾਂ ਦੀ ਕਮੇਟੀ ਨੇ ਆਪ ਹੀ ਇਹ ਫੈਸਲਾ ਕਰਕੇ ਭੇਜਿਆ ਸੀ।

**ਰਾਣਾ ਗੁਰਜੀਤ ਸਿੰਘ:** ਸਰ, ਪਹਿਲਾਂ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਨੌਜਵਾਨ ਸਰਦਾਰ ਕੁਲਬੀਰ ਸਿੰਘ ਜੀਰਾ ਨੇ ਸਵਾਲ ਬਹੁਤ ਸੋਹਣਾ ਕੀਤਾ ਹੈ ਔਰ ਮੈਂ ਮੰਤਰੀ ਜੀ ਦੀ ਜਾਂ ਸਰਕਾਰ ਦੀ ਸੋਚ ਦੇ ਸਦਕੇ ਜਾਂਦਾ ਹਾਂ ਕਿ ਕੋਆਪ੍ਰੇਟਿਵ ਮਿੱਲਾਂ ਕਿਸਾਨਾਂ ਦੀਆਂ ਹੁੰਦੀਆਂ ਹਨ। ਸਾਡੇ ਨਾਲ ਅਕਾਲੀ ਦਲ ਨੇ ਧੱਕਾ ਕੀਤਾ, ਰੀਅਲ ਅਸਟੇਟ ਬਣਾ- ਬਣਾ ਕੇ ਵੇਚੀਆਂ। ਮੈਂ ਇਸ ਦਾ ਵਿਰੋਧ ਕਰਦਾ ਹਾਂ। ਕਿਸਾਨਾਂ ਦੀ ਅੱਜ ਅਗਰ ਕਿਸੇ ਫਸਲ ਵਿੱਚ ਵੱਧ ਪੈਸੇ ਬੱਚ ਰਹੇ ਹਨ ਤਾਂ ਉਹ ਗੰਨਾ ਹੈ। ਦੂਜੇ ਬੰਨ੍ਹੇ ਲੋਕ ਬਾਰਡਰ ਤੇ ਬੈਠੇ ਹਨ, ਐਮ.ਐਸ.ਪੀ. ਦੇ ਚਲੇ ਜਾਣ ਦਾ ਡਰ ਹੈ ਤੇ ਗੰਨਾ ਹੀ ਇੱਕ ਇਹੋ ਜਿਹੀ ਫਸਲ ਹੈ ਜਿਸ ਨੂੰ ਸਾਨੂੰ ਪ੍ਰਮੋਟ ਕਰਨਾ ਚਾਹੀਦਾ ਹੈ ਤੇ ਮੰਤਰੀ ਜੀ ਦੀ ਇਹ ਸੋਚ ਹੈ ਕਿ ਕੋਪਰੇਟਿਵ ਮਿੱਲ ਨੂੰ ਜੇਲ੍ਹ ਬਣਾ ਲਓ ਜਾਂ ਪੰਪ ਬਣਾ ਲਓ । ਇੱਕ ਮਿੱਲ ਲਾਉਣ ਜਾਓ ਤਾਂ 150-200 ਕਰੋੜ ਰੁਪਏ ਲਗਦੇ ਹਨ। ਕੀ ਅੱਜ ਹੀ ਨਵੀਂ ਲਗਾ ਦਿੱਤੀ ਜਾਵੇਗੀ? ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਹੜੀ ਸੀ.ਐਨ.ਜੀ. ਬਣਾਉਣੀ ਹੈ, ਇਸ ਵਾਸਤੇ ਕਿਤੇ ਵੀ ਤੁਸੀਂ ਪੰਚਾਇਤ ਦੀ ਜ਼ਮੀਨ ਲੈ ਕੇ ਦੇ ਦਿਓ, ਸਸਤੀ ਜ਼ਮੀਨ ਦੇ ਦਿਓ, ਸਰਕਾਰੀ ਜ਼ਮੀਨ ਦੇ ਦਿਓ, ਇੰਡੀਅਨ ਆਇਲ ਉੱਥੇ ਪੰਪ ਲਗਾ ਲਵੇਗਾ। ਇਹ ਮਿੱਲਾਂ destroy ਕਰਨ ਦਾ ਵਿਚਾਰ ਕਿਉਂ ਹੈ? ਜਿੱਥੇ ਤੱਕ ਕੋਪਰੇਟਿਵ ਮਿੱਲਾਂ, ਪ੍ਰਾਈਵੇਟ ਮਿੱਲਾਂ ਦਾ ਸਵਾਲ ਹੈ, Government has got no business to be in business. ਤੁਸੀਂ ਪੰਜਾਹ-ਪੰਜਾਹ ਹਜ਼ਾਰ ਰੁਪਏ ਕਿਸਾਨਾਂ ਦੀ ਲਾਟਰੀ ਪਾਓ ਕਿ ਪੱਚੀ ਹਜ਼ਾਰ ਕ੍ਰਸ਼ਿੰਗ ਕੈਪੇਸਿਟੀ ਦੀ ਮਿੱਲ ਹੈ, ਅਸੀਂ ਚਲਾਉਣੀ ਨਹੀਂ ਹੈ, ਸਾਨੂੰ ਜਿੰਨਾ ਇਸ ਵਿੱਚ ਗੰਨਾ ਆਉਂਦਾ ਹੈ, ਉਸ ਦਾ ਪੰਜਾਹ ਹਜ਼ਾਰ ਰੁਪਏ ਪ੍ਰਤੀ ਕਿੱਲ੍ਹਾ ਨੁਕਸਾਨ ਹੋਣਾ ਹੈ। ਸਾਰੇ ਜਣੇ ਡਰਾਅ ਪਾ ਦਿਓ ਤੇ ਉਨ੍ਹਾਂ ਨੂੰ ਪੰਜਾਹ-ਪੰਜਾਹ ਹਜ਼ਾਰ ਰੁਪਏ ਦੇ ਦਿਆ ਕਰੋ। ਫਿਰ ਮਿੱਲ ਚਲਾਉਣ ਦੀ ਕੀ ਲੋੜ ਹੈ? ਮਿੱਲਾਂ ਚਲਣੀਆਂ ਚਾਹੀਦੀਆਂ ਹਨ, ਸਾਨੂੰ ਪੰਜਾਬ ਵਿੱਚ ਕਿਸਾਨ ਦਾ ਗੰਨਾ ਵਧਾਉਣਾ ਚਾਹੀਦਾ ਹੈ। ਜੇ ਪ੍ਰਾਈਵੇਟ ਮਿੱਲਾਂ ਇਨ੍ਹਾਂ ਨੂੰ ਚੰਗੀਆਂ ਨਹੀਂ ਲਗਦੀਆਂ ਹਨ ਤਾਂ ਮੰਤਰੀ ਜੀ ਹਾਊਸ ਵਿੱਚ ਕਹਿਣ ਕਿ ਸਾਰੀਆਂ ਮਿੱਲਾਂ ਦੀ expansion ਕਰ ਰਹੇ ਹਾਂ ਔਰ ਮੈਂ ਨਵੀਆਂ 20 ਮਿੱਲਾਂ ਪੰਜਾਬ ਵਿੱਚ ਲਗਾ ਰਿਹਾ ਹਾਂ ਤਾਂ ਪੰਜਾਬ ਦੇ ਕਿਸਾਨ ਦਾ ਫਾਇਦਾ ਹੋਵੇਗਾ। ਸਪੀਕਰ ਸਾਹਿਬ, ਇਹ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਹੋ ਜਿਹੀ ਸਕੀਮ ਹੈ?

**ਮੰਤਰੀ:** ਸਪੀਕਰ ਸਾਹਿਬ, ਗੁਰਦਾਸਪੁਰ ਔਰ ਬਟਾਲਾ ਦੀਆਂ ਜਿਹੜੀਆਂ ਸਰਕਾਰ ਦੀਆਂ ਕੋਪਰੇਟਿਵ ਸ਼ੂਗਰ ਮਿੱਲਜ਼ ਹਨ, ਉਨ੍ਹਾਂ ਦੀ extension ਲਈ ਸਾਡਾ ਟੈਂਡਰ ਫਲੋਟ ਹੋ ਗਿਆ ਹੈ, ਉਨ੍ਹਾਂ ਦੀ extension ਕਰ ਰਹੇ ਹਾਂ। ਦੂਸਰਾ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਹ ਜਿਹੜੀਆਂ ਤਿੰਨ ਕੋਪਰੇਟਿਵ ਮਿੱਲਾਂ ਹਨ, ਇਨ੍ਹਾਂ ਵਿਚੋਂ ਕੋਈ ਵੀ ਜਾਂ ਜੋ ਐਗਰੀਕਲਚਰ ਡਿਪਾਰਟਮੈਂਟ ਨੇ ਗੰਨੇ ਉੱਪਰ ਰਿਪੋਰਟ ਦਿੱਤੀ ਹੈ, ਉਨ੍ਹਾਂ ਨੇ ਆਖਿਆ ਕਿ ਇਹ ਨੋ-ਕੇਨ ਏਰੀਆ ਹੈ ਅਤੇ ਲੋਕ ਗੰਨੇ ਨੂੰ ਛੱਡ ਕੇ ਦੂਜੇ ਪਾਸੇ ਵੱਲ ਚਲੇ ਗਏ ਹਨ। ਮਾਨਯੋਗ ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ ਕਿ ਜੇ ਪ੍ਰੋਫਿਟ ਵਾਲੀ ਗੱਲ ਹੈ ਤਾਂ ਗੰਨਾ ਸਭ ਤੋਂ ਵਧੀਆ ਹੈ। ਕੱਲ੍ਹ ਵੀ ਇਨ੍ਹਾਂ ਨੇ ਗੱਲ ਕੀਤੀ ਹੈ, ਮੈਂ ਉਸ ਨਾਲ ਵੀ ਸਹਿਮਤ ਹਾਂ ਕਿ ਜਿਸ ਤਰੀਕੇ ਨਾਲ ਮੈਕੇਨਾਈਜ਼ ਨਹੀਂ ਕਰਾਂਗੇ, ਲੋਕਾਂ ਨੂੰ ਨਹੀਂ ਦੱਸਾਂਗੇ, ਹਾਰਵੈਸਟਰ ਜਾਂ ਸਪਰੇਅ ਬਾਰੇ ਜਿਹੜਾ ਇਨ੍ਹਾਂ ਨੇ ਕੱਲ੍ਹ ਦੱਸਿਆ ਹੈ, ਇਸ ਲਈ ਸਰਕਾਰ ਨੂੰ ਵੱਧ ਤੋਂ ਵੱਧ ਅੱਗੇ ਆਉਣਾ ਪਵੇਗਾ। ਡਾਈਵਰਸੀਫਿਕੇਸ਼ਨ ਲਈ ਗੰਨਾ ਸਭ ਤੋਂ ਬੈੱਸਟ ਹੈ ਔਰ ਮੇਰੇ ਖਿਆਲ ਵਿਚ ਕੋਆਪਰੇਟਿਵ ਮਿੱਲਾਂ ਨੂੰ ਵੀ ਪੂਰਾ ਸਟਰੈਂਥਨ ਕਰਨਾ ਚਾਹੀਦਾ ਹੈ। ਗੁਰਦਾਸਪੁਰ ਬਾਰੇ ਮੈਂ ਦੱਸ ਦਿੰਦਾ ਹਾਂ ਕਿ ਬੁੱਟਰ ਮਿੱਲ ਨੂੰ ਗੰਨਾ ਸਪਲਾਈ ਉੱਥੋਂ ਹੁੰਦਾ ਹੈ, ਕੀੜੀ ਅਫਗਾਨਾ ਨੂੰ ਵੀ ਉੱਥੋਂ ਹੋ ਰਿਹਾ ਹੈ ਔਰ ਮੁਕੇਰੀਆਂ ਤੇ ਦਸੂਹਾ ਨੂੰ ਵੀ ਗੁਰਦਾਸਪੁਰ ਤੋਂ ਸਪਲਾਈ ਹੋ ਰਿਹਾ ਹੈ ਕਿਉਂਕਿ ਗੁਰਦਾਸਪੁਰ ਵਿਚ ਸਭ ਤੋਂ ਜ਼ਿਆਦਾ ਗੰਨਾ ਪੈਦਾ ਹੋ ਰਿਹਾ ਹੈ। ਬਟਾਲੇ ਅਤੇ ਗੁਰਦਾਸਪੁਰ ਨੂੰ ਵੀ ਸਪਲਾਈ ਹੋ ਰਿਹਾ ਹੈ, ਇੱਥੋਂ ਤੱਕ ਕਿ ਜਿਹੜੀ ਸ਼ੂਗਰ ਮਿੱਲ ਅਜਨਾਲਾ ਹੈ, ਉਸ ਨੂੰ ਵੀ ਉੱਥੋਂ ਹੀ ਸਪਲਾਈ ਹੁੰਦਾ ਹੈ। ਇਸ ਲਈ ਸਾਡਾ ਧਿਆਨ ਕਿਸਾਨੀ ਵੱਲ ਹੈ, ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਸ਼ੂਗਰ ਮਿੱਲਾਂ ਵੱਧ ਤੋਂ ਵੱਧ ਕੀਤੀਆਂ ਜਾਣ। ਜੇ ਸਾਨੂੰ ਕੋਈ ਪ੍ਰਾਈਵੇਟ ਵਾਲਾ ਆਫਰ ਕਰੇਗਾ ਕਿ ਅਸੀਂ ਜ਼ੀਰਾ ਮਿੱਲ ਲਗਾਉਣੀ ਹੈ, ਬਿਲਕੁਲ ਉੱਥੇ ਸ਼ੂਗਰ ਮਿੱਲ ਹੀ ਲੱਗੇਗੀ, ਜੇ ਸਾਨੂੰ ਕਿਸੇ ਪ੍ਰਾਈਵੇਟ ਨੇ ਅਪਲਾਈ ਕੀਤਾ।

**ਰਾਣਾ ਗੁਰਜੀਤ ਸਿੰਘ:** ਮੰਤਰੀ ਜੀ, ਪਹਿਲਾਂ ਤਾਂ ਮੇਰੀ ਬੇਨਤੀ ਹੈ ਕਿ ...

**ਮਾਨਯੋਗ ਸਪੀਕਰ:** ਰਾਣਾ ਜੀ, ਹੁਣ ਖਤਮ ਕਰੋ ਜੀ।

**ਰਾਣਾ ਗੁਰਜੀਤ ਸਿੰਘ:** ਮੰਤਰੀ ਜੀ, ਪਹਿਲਾਂ ਤਾਂ ਮੇਰੀ ਬੇਨਤੀ ਹੈ ਕਿ ਤੁਸੀਂ ਧਾਰੋਵਾਲੀ ਅਤੇ ਗੁਰਦਾਸਪੁਰ ਤੋਂ ਬਾਹਰ ਆਓ। ਤੁਸੀਂ ਘੁੰਮ-ਘੁੰਮਾ ਕੇ ਉੱਥੇ ਹੀ ਰਹਿ ਜਾਂਦੇ ਹੋ। ਤੁਸੀਂ ਪੰਜਾਬ ਦੇ ਵਜ਼ੀਰ ਹੋ, ਸਾਡੇ ਇੱਧਰ-ਉੱਧਰ ਵਾਲਿਆਂ ਦੇ ਸਾਰਿਆਂ ਦੇ ਸਾਂਝੇ ਹੋ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੋਆਪਰੇਟਿਵ ਮਿੱਲਾਂ ਦੀ ਇਹ ਐਕਸਪੈਂਸ਼ਨ ਕਰਨਾ ਚਾਹੁੰਦੇ ਹਨ, ਪਹਿਲੀ ਗੱਲ ਕਿ ਕੀ ਉਹ ਪ੍ਰਾਫਿਟ ਵਿਚ

ਜਾਣਗੀਆਂ? ਉਸ ਦੀ ਜ਼ਿੰਮੇਵਾਰੀ ਮੰਤਰੀ ਜੀ ਚੁੱਕਦੇ ਹਨ? ਨੁਕਸਾਨ ਕੌਣ ਦੇਵੇਗਾ? Taxpayers money, Can you waste that? ਰਾਣਾ ਜੀ, ਗੱਲਾਂ ਨਹੀਂ ਕਰਨੀਆਂ (ਖੇਡ ਮੰਤਰੀ ਵੱਲ ਇਸ਼ਾਰਾ ਕਰਦੇ ਹੋਏ)। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੰਤਰੀ ਜੀ ਐਕਸਪੈਂਸ਼ਨ ਦੀ ਗੱਲ ਕਰਦੇ ਹਨ। ਜ਼ੀਰਾ ਬਾਕੀਆਂ ਦੀਆਂ ਮਿੱਲਾਂ ਪ੍ਰਾਈਵੇਟ ਕਰੋ, ਘੱਟੋ-ਘੱਟ ਸਰਕਾਰ ਦਾ ਤੁਸੀਂ ਦੋ-ਢਾਈ-ਤਿੰਨ ਸੌ ਕਰੋੜ ਰੁਪਿਆ ਹਰ ਸਾਲ ਲੈ ਜਾਂਦੇ ਹੋ ਔਰ ਉਹ ਵੇਸਟ ਹੁੰਦਾ ਹੈ। ਮੇਰੇ ਖਿਆਲ ਨਾਲ ਇਹ ਮਾੜੀ ਗੱਲ ਹੈ ਜਾਂ ਫਿਰ ਜ਼ਿੰਮੇਵਾਰੀ ਚੁੱਕ ਕੇ ਕਹੋ, ਹਿੱਕ ਤੇ ਹੱਥ ਰੱਖ ਕੇ ਕਹੋ ਕਿ ਗੁਰਦਾਸਪੁਰ ਤੇ ਬਟਾਲਾ ਐਕਸਪੈਂਡ ਕਰਾਂਗਾ, ਆਪਣੇ ਦਮ ਤੇ ਕਰਾਂਗਾ, ਨੁਕਸਾਨ ਹੋਵੇਗਾ ਤਾਂ ਮੈਂ ਜ਼ਿੰਮੇਵਾਰ ਹੋਵਾਂਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਜ਼ੀਰੋ ਆਵਰ, ਜ਼ੀਰੋ ਆਵਰ।

-------

## MATTERS RASIED DURING ZERO HOUR AND STATEMENTS BY THE MINISTERS THEREON

**ਮਾਨਯੋਗ ਸਪੀਕਰ:** ਹਾਂ ਜੀ। ਸਰਦਾਰ ਕੁਲਤਾਰ ਸਿੰਘ ਜੀ, ਬੋਲੋ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, ਅੱਜ ਤਾਂ ਬੋਲ ਲੈਣ ਦਿਉ।

**ਮਾਨਯੋਗ ਸਪੀਕਰ:** ਅੱਜ ਟਾਈਮ ਹੈ, ਸਾਰੇ ਬੋਲਣਗੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਪੰਜਾਬ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਆਪਣੇ ਬੱਚਿਆਂ ਦੀ, ਆਪਣੀਆਂ ਧੀਆਂ, ਭੈਣਾਂ ਦੀ ਸਕਿਓਰਟੀ ਕਰਨਾ ਪੰਜਾਬ ਸਰਕਾਰ ਦਾ ਪਹਿਲਾ ਫਰਜ਼ ਹੈ ਜੀ। ਕੋਟਕਪੂਰੇ ਦੀ ਇੱਕ ਬਚੀ ਹੈ, ਮੈਂ ਉਸ ਦਾ ਨਾਂ

ਇੱਥੇ ਨਹੀਂ ਲੈਣਾ ਚਾਹੁੰਦਾ, ਉਹ ਚੰਗੀ ਗੱਲ ਨਹੀਂ। 16 ਸਾਲ ਦੀ ਵਿਚਾਰੀ ਮਾਈਨਰ ਬੱਚੀ ਹੈ, ਉਸ ਨੂੰ ਗੁੰਮ ਹੋਈ ਨੂੰ 25 ਦਿਨ ਹੋ ਗਏ ਹਨ। ਉਸ ਦਾ ਕੋਈ ਪਤਾ ਨਹੀਂ ਹੈ, ਕਿਰਪਾ ਕਰਕੇ ਤੁਹਾਡੇ ਰਾਹੀਂ ਸਰਕਾਰ ਜੇ ਉਸ ਨੂੰ ਲੈ ਆਵੇ ਤਾਂ ਚੰਗੀ ਗੱਲ ਹੈ। ਇਸ ਦੇ ਨਾਲ ਹੀ 3 ਅਗਸਤ, 2020 ਨੂੰ ਮੁਕਤਸਰ ਥਾਣੇ ਵਿਚ ਇੱਕ ਐਸ.ਸੀ., ਐਸ.ਟੀ. ਐਕਟ ਅਤੇ ਪੋਕਸੋ ਦੇ ਅਧੀਨ ਇੱਕ ਕੇਸ ਦਰਜ ਹੋਇਆ ਸੀ, ਉਹ ਬੱਚੀ ਨੂੰ ਹਾਲੇ ਤੱਕ ਕੇਸ ਬਣਾ ਕੇ ਡੀ.ਸੀ. ਲੈਵਲ ਉੱਤੇ ਆ ਗਿਆ, ਸਰਕਾਰ ਹਾਲੇ ਤੱਕ ਉਸ ਨੂੰ ਕੰਪਨਸੇਸ਼ਨ ਨਹੀਂ ਦੇ ਸਕੀ ਜਿਹੜੀ ਕੰਪਨਸੇਸ਼ਨ ਦੇਣੀ ਹੁੰਦੀ ਹੈ। ਸਰ, ਇਹ ਖਜ਼ਾਨਾ ਇਕੱਲਾ ਵਜ਼ੀਰਾਂ ਲਈ ਹੀ ਭਰਿਆ ਹੁੰਦਾ ਹੈ? ਇਹ ਗਰੀਬਾਂ ਵਾਸਤੇ ਕਿਉਂ ਖਾਲੀ ਹੈ? ਸੋ, ਕਿਰਪਾ ਕਰਕੇ ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਸਾਡੀਆਂ ਬੱਚੀਆਂ ਨੂੰ ਲੋਕੇਟ ਕਰਵਾਇਆ ਜਾਵੇ, ਜਿਨ੍ਹਾਂ ਨਾਲ ਧੱਕਾ ਹੋਇਆ ਹੈ, ਉਨ੍ਹਾਂ ਨੂੰ ਕੰਪਨਸੇਸ਼ਨ ਦਿਵਾਈ ਜਾਵੇ। ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। ਮੈਂ ਇੱਕ ਬੜਾ ਹੀ ਜ਼ਰੂਰੀ ਮਾਮਲਾ ਤੁਹਾਡੇ ਅੱਗੇ ਰੱਖਣਾ ਚਾਹੁੰਦਾ ਹਾਂ ਤੇ ਮੈਂ ਤੁਹਾਡੀ ਥੋੜ੍ਹੀ ਜਿਹੀ indulgence ਵੀ ਭਾਲਦਾ ਹਾਂ ਜੀ ਕਿ ਤੁਸੀਂ ਇਸ ਗੱਲ ਨੂੰ ਪ੍ਰਵਾਨ ਕਰੋ ਤਾਂ ਜੋ ਇੱਥੋਂ ਇੱਕ ਨਿੰਦਾ ਪ੍ਰਸਤਾਵ ਜਾਵੇ।

ਸਪੀਕਰ ਸਾਹਿਬ, ਦੋ ਗੱਲਾਂ ਹਨ। ਇੱਕ ਤਾਂ ਜੋ ਨੌਦੀਪ ਕੌਰ ਹਨ, ਉਨ੍ਹਾਂ ਨੇ ਜੇਲ੍ਹ ਤੋਂ ਬਾਹਰ ਨਿਕਲ ਕੇ ਗੱਲ ਕੀਤੀ ਹੈ ਕਿ ਕਿਸ ਤਰੀਕੇ ਨਾਲ ਹਰਿਆਣਾ ਦੀਆਂ ਜੇਲ੍ਹਾਂ ਵਿਚ ਉਸ ਤੇ ਅਟੈਕ ਕੀਤਾ ਗਿਆ, ਉਸ ਦੇ ਪ੍ਰਾਈਵੇਟ ਪਾਰਟਸ ਨੂੰ ਸੱਟਾਂ ਮਾਰੀਆਂ ਗਈਆਂ। ਦੂਜੀ ਗੱਲ, ਕੱਲ੍ਹ ਸ਼ਿਵ ਕੁਮਾਰ ਬਾਹਰ ਆਇਆ ਹੈ ਜੀ, ਜਿਸ ਨੇ ਇਹ ਗੱਲ ਕਹੀ ਕਿ ਮੈਨੂੰ ਜੇਲ੍ਹ ਵਿਚ ਇਸ ਤਰੀਕੇ ਨਾਲ ਤਸ਼ੱਦਦ ਦਾ ਸ਼ਿਕਾਰ ਹੋਣਾ ਪਿਆ ਹੈ, ਵੈਸੇ ਦੋਵਾਂ ਦੀ ਗੱਲ ਹੈ। ਉਸ ਦੀ ਲੱਤ ਵੀ ਤੋੜੀ ਗਈ, ਕਿੱਲਾਂ ਵੀ ਮਾਰੀਆਂ ਗਈਆਂ ਔਰ ਵੱਡੀ ਗੱਲ ਕਿ ਇਲਾਜ ਨਹੀਂ ਹੋਣ ਦਿੱਤਾ। ਸੋ, ਭਾਜਪਾ ਦੀ ਜਿਹੜੀ ਹਰਿਆਣਾ ਦੀ ਸਰਕਾਰ ਹੈ, ਉਸ ਦਾ ਜਿਹੜਾ inhuman ਵਤੀਰਾ ਹੈ ਕਿਉਂਕਿ ਉਥੇ ਜਿਹੜੀਆਂ human rights violations ਹੋਈਆਂ ਹਨ, ਉਨ੍ਹਾਂ ਦੇ ਖਿਲਾਫ ਇੱਕ ਤਾਂ ਇੱਥੋਂ ਨਿੰਦਾ ਪ੍ਰਸਤਾਵ ਅਤੇ ਇੱਕ ਕਮੇਟੀ ਬਣਾਈ ਜਾਵੇ। ਸਪੀਕਰ ਸਾਹਿਬ, ਦੂਜੀ ਗੱਲ, ਤਿੰਨ ਦਿਨ ਪਹਿਲਾਂ, ਤੁਹਾਨੂੰ ਪਤਾ ਹੋਵੇਗਾ, ਉਸ ਵਿੱਚ ਡੇਢ ਸੌ ਨੌਜਵਾਨ ਪੰਜਾਬੀ, ਜਿਸ ਵਿੱਚ ਸਿੱਖ ਅਤੇ ਨਾਨ-ਸਿੱਖ ਵੀ ਹਨ। ਉਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਕਿ ਤਿਹਾੜ ਜੇਲ੍ਹ ਵਿੱਚ ਉਨ੍ਹਾਂ ਦੀ ਦਾੜ੍ਹੀ ਪੁੱਟੀ ਗਈ ਹੈ, ਦਸਤਾਰਾਂ ਉੱਤੇ ਜੁੱਤੀਆਂ ਮਾਰੀਆਂ ਗਈਆਂ ਹਨ, ਡਿਓੜ੍ਹੀਆਂ-ਡਿਓੜ੍ਹੀਆਂ ਤੇ ਖੁਵਾ-ਖੁਵਾ ਕੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਜ਼ਲੀਲ ਕਰਕੇ, ਨੰਗਾ ਕਰਕੇ ਕੁੱਟਿਆ ਗਿਆ ਹੈ। ਸਪੀਕਰ ਸਾਹਿਬ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਮੇਰੇ ਵੀਰ

ਗੁੱਸਾ ਨਾ ਕਰ ਜਾਣ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਜੇਲ੍ਹ ਦਾ ਸਾਰਾ ਪ੍ਰਬੰਧ, ਸਤਿੰਦਰ ਜੈਨ ਇਨ੍ਹਾਂ ਦੇ ਵਜ਼ੀਰ ਹਨ। ਸਤਿੰਦਰ ਜੈਨ ਦਿੱਲੀ ਵਿੱਚ ਜੇਲ੍ਹ ਮਨਿਸਟਰ ਹਨ, ਆਮ ਆਦਮੀ ਪਾਰਟੀ ਦੀ ਦਿੱਲੀ ਵਿੱਚ ਸਰਕਾਰ ਹੈ। ਉਨ੍ਹਾਂ ਦੀਆਂ ਜਿੰਨੀਆਂ ਵੀ ਜ਼ਮਾਨਤਾਂ ਲੱਗ ਰਹੀਆਂ ਹਨ ਕਿਉਂਕਿ ਇਹ ਤੁਹਾਨੂੰ ਵੀ ਪਤਾ ਹੈ ਕਿ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਨ੍ਹਾਂ ਦੀਆਂ ਜ਼ਮਾਨਤਾਂ ਲਈ ਲੜਾਈ ਲੜ ਰਹੀ ਹੈ। ਅੱਜ ਵੀ ਸਾਡੇ ਪ੍ਰਧਾਨ ਸਾਹਿਬ ਦੀ ਉਨ੍ਹਾਂ ਨਾਲ ਗੱਲ ਕਰਦਿਆਂ ਦੀ ਤਸਵੀਰ ਅਖਬਾਰਾਂ ਵਿੱਚ ਛਪੀ ਹੋਈ ਹੈ। ਉਨ੍ਹਾਂ ਨੇ ਆਪ ਕਿਹਾ ਹੈ ਕਿ ਸਾਰੀਆਂ ਜ਼ਮਾਨਤਾਂ ਦਾ ਵਿਰੋਧ ਜਿਹੜੇ ਦਿੱਲੀ ਸਰਕਾਰ ਦੇ ਸਰਕਾਰੀ ਵਕੀਲ, ਆਮ ਆਦਮੀ ਪਾਰਟੀ ਦੇ ਹਨ, ਉਹ ਕਰ ਰਹੇ ਹਨ। ਸੋ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਤਰੀਕੇ ਨਾਲ ਗੁਰਸਿੱਖਾਂ ਦੀਆਂ ਦਸਤਾਰਾਂ ਤੇ ਜੁੱਤੀਆਂ ਮਾਰਨਾ, ਉਨ੍ਹਾਂ ਦੀਆਂ ਪੱਗਾਂ ਲਾਹੀਆਂ ਜਾਣ (ਸ਼੍ਰੋਮਣੀ ਅਕਾਲੀ ਦਲ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਉਨ੍ਹਾਂ ਦੀਆਂ ਦਾੜ੍ਹੀਆਂ ਪੁੱਟੀਆਂ ਜਾਣ, ਇਹ ** ** ਦੇ ਸਮੇਂ ਦੀ ਯਾਦ ਦਿਵਾਉਂਦੀਆਂ ਹਨ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਉੱਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿੱਚ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੈਂ ਨਿੰਦਾ ਪ੍ਰਸਤਾਵ ਲਈ ਬੇਨਤੀ ਕਰਦਾ ਹਾਂ ਅਤੇ ਇੱਕ ਹੋਰ ਬੇਨਤੀ ਕਰਦਾ ਹਾਂ ਕਿ ਤੁਸੀਂ ਇਨ੍ਹਾਂ ਨੂੰ ਕਮੇਟੀ ਵਿੱਚ ਪਾ ਲਓ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਇਹ ਵੀ ਕਮੇਟੀ ਵਿੱਚ ਪੈਣ ਕਿਉਂਕਿ ਮੈਨੂੰ ਪਤਾ ਹੈ ਕਿ ਚੀਮਾ ਸਾਹਿਬ ਪਹਿਲਾਂ ਸਿੱਖ ਹਨ ਔਰ ਮਗਰੋਂ ਕਿਸੇ ਪਾਰਟੀ ਵਿੱਚ ਹਨ। ਇਨ੍ਹਾਂ ਨੂੰ ਕਮੇਟੀ ਵਿੱਚ ਪਾਓ ਅਤੇ ਇਸ ਗੱਲ ਦੀ ਇਨਕੁਆਰੀ ਹਾਊਸ ਦੀ ਕਮੇਟੀ ਕਰੇ ਅਤੇ ਅੱਜ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜੋ ਹਰਿਆਣਾ ਦੀ ਸਰਕਾਰ ਨੇ ਕੀਤਾ ਹੈ ਅਤੇ ਜੋ ਦਿੱਲੀ ਦੀ ਸਰਕਾਰ ਨੇ ਤਿਹਾੜ ਜੇਲ੍ਹ ਵਿੱਚ ਕੀਤਾ ਹੈ, ਉਸ ਉੱਤੇ ਅਸੀਂ ਨਿੰਦਾ ਪ੍ਰਸਤਾਵ ਲੈ ਕੇ ਆਉਣਾ ਚਾਹੁੰਦੇ ਹਾਂ, ਜੇ ਇਜਾਜ਼ਤ ਹੋਵੇ।

**ਮਾਨਯੋਗ ਸਪੀਕਰ:** ** ** ਦਾ ਨਾਂ ਐਕਸਪੰਜ ਕਰ ਦਿਓ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ, ਆਮ ਆਦਮੀ ਪਾਰਟੀ ਦੇ ਮੈਂਬਰ ਅਤੇ ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ, ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੌਰਾਨ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਸਾਹਿਬ ਬੋਲੋ ਜੀ। ਸਾਰੇ ਬੋਲ ਲਓ। ਹਾਂ ਜੀ, ਚੀਮਾ ਸਾਹਿਬ, ਬੋਲੋ ਜੀ।(ਵਿਘਨ)(ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਜਿਹੜੀ ਗੱਲ ਮਜੀਠੀਆ ਸਾਹਿਬ ਨੇ ਕਹੀ ਹੈ ਕਿ ਸਾਡੇ ਸਤਿੰਦਰ ਜੈਨ ਜੀ ਜੇਲ੍ਹਾਂ ਦੇ ਹੈੱਡ ਹਨ। ਹਾਂ ਜੀ, ਉਹ ਬਿਲਕੁਲ ਜੇਲ੍ਹਾਂ ਦੇ ਹੈੱਡ ਹਨ। ਉਹ ਮਨਿਸਟਰ ਹਨ। ਬਿਲਕੁਲ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਆਮ ਆਦਮੀ ਪਾਰਟੀ ਦੀ ਸਰਕਾਰ ਨੇ ਜਿੱਥੇ ਸਰਕਾਰੀ ਵਕੀਲਾਂ ਨੂੰ ਹਦਾਇਤ ਕੀਤੀ ਹੋਈ ਹੈ, ਉਥੇ ਇੱਕ ਪ੍ਰਾਈਵੇਟ ਵਕੀਲਾਂ ਦਾ ਪੈਨਲ ਬਣਾ ਕੇ ਦਿੱਤਾ ਹੈ, ਜਿਹੜੀਆਂ ਜ਼ਮਾਨਤਾਂ ਹਨ, ਉਹ ਅਸੀਂ ਕਰਵਾ ਰਹੇ ਹਾਂ, ਸਾਡਾ ਉਥੇ ਪੈਨਲ ਬੈਠਾ ਹੈ ਅਤੇ ਜਿੰਨੀਆਂ ਕਿਸਾਨ ਜਥੇਬੰਦੀਆਂ ਹਨ, ਉਹ ਵਕੀਲਾਂ ਦੇ ਪੈਨਲ ਨਾਲ ਜਾ ਕੇ ਮੁਲਾਕਾਤ ਵੀ ਕਰ ਰਹੀਆਂ ਹਨ। ਹਰ ਰੋਜ਼ ਮੁਲਾਕਾਤ ਹੁੰਦੀ ਹੈ ਅਤੇ ਹਰ ਰੋਜ਼ ਉਨ੍ਹਾਂ ਨੂੰ ਰਾਸ਼ਨ ਪਹੁੰਚਾਇਆ ਜਾਂਦਾ ਹੈ। ਹਰ ਰੋਜ਼ ਉਨ੍ਹਾਂ ਦੀ ਦੇਖਭਾਲ ਹੁੰਦੀ ਹੈ। ਇਹ ਜਿਹੜੇ ਐਲੀਗੇਸ਼ਨ ਲਗਾ ਰਹੇ ਹਨ, ਇਹ ਝੂਠੇ ਹਨ। (ਸ਼੍ਰੋਮਣੀ ਅਕਾਲੀ ਦਲ ਪਾਰਟੀ ਵੱਲ ਇਸ਼ਾਰਾ) ਇਨ੍ਹਾਂ ਦੀ ਸਰਕਾਰ ਦੀ ਜਿਹੜੀ ਭਾਈਵਾਲ ਸਰਕਾਰ ਹੈ, ਉਹ ਬੀ.ਜੇ.ਪੀ. ਸਰਕਾਰ ਹੁਣ ਤੱਕ ਭਾਈਵਾਲ ਰਹੀ ਹੈ। ਇਨ੍ਹਾਂ ਦੇ ਉਥੇ ਮਨਿਸਟਰ ਰਹੇ ਹਨ। ਜਿਹੜੀ ਦਿੱਲੀ ਦੀ ਪੁਲਿਸ ਹੈ, ਉਹ ਅਮਿਤ ਸ਼ਾਹ ਗ੍ਰਹਿ ਮੰਤਰੀ ਜੀ ਦੇ ਅੰਡਰ ਆਉਂਦੀ ਹੈ। ਇਹ ਜਿਹੜਾ ਤਸ਼ੱਦਦ ਕੀਤਾ ਹੈ, ਉਨ੍ਹਾਂ ਨੇ ਕੀਤਾ ਹੈ, ਅਸੀਂ ਪਹਿਲੇ ਦਿਨ ਤੋਂ ਹੀ ਕਿਸਾਨ ਦੇ ਨਾਲ ਖੜ੍ਹੇ ਹਾਂ। ਜਦੋਂ ਸੈਂਟਰ ਨੇ ਕਿਹਾ ਸੀ ਕਿ ਅਸੀਂ 9 ਸਟੇਡੀਅਮਜ਼ ਨੂੰ ਜੇਲ੍ਹਾਂ ਵਿੱਚ ਤਬਦੀਲ ਕਰ ਰਹੇ ਹਾਂ ਤਾਂ ਇਸੇ ਸਤਿੰਦਰ ਜੈਨ ਜੀ ਨੇ ਕੇਂਦਰ ਸਰਕਾਰ ਦੀ ਪਰਪੋਜ਼ਲ ਨੂੰ ਠੁਕਰਾਇਆ ਸੀ। ਸਪੀਕਰ ਸਾਹਿਬ, ਇਹ ਪਰਪੋਜ਼ਲ ਦਿੱਲੀ ਦੀ ਸਰਕਾਰ ਵੱਲੋਂ ਰੱਦ ਕੀਤੀ ਗਈ ਸੀ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ) ਇਹ ਦਿੱਲੀ ਸਰਕਾਰ ਦੀ ਪ੍ਰਾਪਤੀ ਹੈ। ਇਹ ਇੱਥੇ ਆ ਕੇ ਝੂਠ ਬੋਲਣ ਲੱਗ ਜਾਂਦੇ ਹਨ। (ਸ਼੍ਰੋਮਣੀ ਅਕਾਲੀ ਦਲ ਪਾਰਟੀ ਵੱਲ ਇਸ਼ਾਰਾ)। ਸਪੀਕਰ ਸਾਹਿਬ, ਇਸ ਤੋਂ ਬਿਨਾਂ ਜਦੋਂ ਲੋਕਾਂ ਨੂੰ ਵਾਈ-ਫਾਈ ਸਹੂਲਤ ਦੇਣ ਦੀ ਗੱਲ ਆਈ ਤਾਂ ਉਹ ਆਮ ਆਦਮੀ ਪਾਰਟੀ ਨੇ ਦਿੱਤੀ। ਜਦੋਂ ਉਥੇ ਟੁਆਇਲਟਸ ਦੇਣ ਦੀ ਗੱਲ ਆਈ ਤਾਂ ਉਹ ਆਮ ਆਦਮੀ ਪਾਰਟੀ ਨੇ ਦਿੱਤੀ। ਜਦੋਂ ਮੈਡੀਕਲ ਸਹੂਲਤਾਂ ਦੇਣ ਦੀ ਗੱਲ ਆਈ ਤਾਂ ਉਹ ਵੀ ਆਮ ਆਦਮੀ ਪਾਰਟੀ ਨੇ ਦਿੱਤੀ। (ਵਿਘਨ)(ਸ਼ੋਰ) ਆਮ ਆਦਮੀ ਪਾਰਟੀ ਦੀ ਦਿੱਲੀ ਦੀ ਸਰਕਾਰ ਵਿੱਚ ਸ੍ਰੀ ਸਤਿੰਦਰ ਜੈਨ ਦੀ ਖੁਦ ਦੇਖ-ਰੇਖ ਕਰਕੇ ਉਥੇ ਪ੍ਰਬੰਧ ਕਰ ਰਹੇ ਹਨ। ਇਹ ਜਿਹੜੇ ਐਲੀਗੇਸ਼ਨ ਹਨ, ਉਹ total frivolous ਹਨ।(ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਅਤੇ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਹਾਂ ਜੀ, ਵਡਾਲਾ ਜੀ, ਵਡਾਲਾ ਜੀ। ਬੈਠੋ, ਬੈਠੋ। ਹਾਂ ਜੀ, ਵਡਾਲਾ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇੱਕੋ ਗੱਲ ਜੀ। ਸਰ, ਇੱਕੋ ਗੱਲ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਦੇਖੋ, ਜ਼ੀਰੋ ਆਵਰ ਹੈ, ਜ਼ੀਰੋ ਆਵਰ ਹੈ, ਤੁਸੀਂ ਆਪਣਾ ਇਸ਼ੂ ਚੁੱਕ ਲਿਆ ਹੈ। ਦੇਖੋ, ਜ਼ੀਰੋ ਆਵਰ ਹੈ, ਜ਼ੀਰੋ ਆਵਰ ਹੈ। ਤੁਸੀਂ ਆਪਣਾ ਇਸ਼ੂ ਚੁੱਕ ਲਿਆ ਹੈ। (ਵਿਘਨ)(ਸ਼ੋਰ)

**Sardar Bikram Singh Majithia :** Speaker Sahib, please allow me as I will not take more than thirty seconds.

**Mr. Speaker:** Please see, It is Zero hour . You have already raised an issue. (ਵਿਘਨ)(ਸ਼ੋਰ) ਦੱਸੋ ਕੀ ਕਹਿੰਦੇ ਹੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਜੇਕਰ ਤੁਸੀਂ ਮੈਨੂੰ ਆਗਿਆ ਦਿੰਦੇ ਹੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਪਤਾ ਹੈ ਕਿ ਦਿੱਲੀ ਤੇ ਗੱਲ ਕਰਨੀ ਚੀਮਾ ਸਾਹਿਬ ਦੀ ਮਜਬੂਰੀ ਹੋ ਜਾਂਦੀ ਹੈ। (ਵਿਘਨ)(ਸ਼ੋਰ) ਆਨ ਰਿਕਾਰਡ ਇਨ੍ਹਾਂ ਦੇ ਵਕੀਲ oppose ਕਰ ਰਹੇ ਹਨ। ਜਿਹੜੇ ਕੈਦੀ ਉੱਥੋਂ ਬਾਹਰ ਆਏ ਹਨ ਉਨ੍ਹਾਂ ਦੀ ਵੀਡੀਓ ਰਿਕਾਰਡਿੰਗ, ਆਨ ਰਿਕਾਰਡ ਦੇ ਰਿਹਾ ਹਾਂ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਹਰਪਾਲ ਸਿੰਘ ਚੀਮਾ, ਸਰਦਾਰ ਕੁਲਤਾਰ ਸਿੰਘ ਸੰਧਵਾਂ ਅਤੇ ਸਰਦਾਰ ਅਮਰਜੀਤ ਸਿੰਘ ਸੰਦੋਆ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ, ਬੈਠੋ ਬੈਠੋ। ਹਾਂ ਜੀ, ਵਡਾਲਾ ਜੀ, ਵਡਾਲਾ ਜੀ। (ਵਿਘਨ,ਸ਼ੋਰ)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਇਸ ਦੇ ਨਾਲ ਹੀ ਇੱਕ ਬਹੁਤ ਇੰਪਾਰਟੈਂਟ (ਵਿਘਨ)(ਸ਼ੋਰ) ਅਮਰੀਕਾ ਦਾ ਇੱਕ ਫਰੀਡਮ ਹਾਊਸ ਹੈ ਜਿਸ ਨੇ ਇੱਕ ਰਿਪੋਰਟ ਦਿੱਤੀ ਹੈ (ਵਿਘਨ)(ਸ਼ੋਰ) ਸੁਣ ਲਓ, ਕੀ ਕਰੀ ਜਾਂਦੇ ਹੋ। ਕੀ ਹੁਣ ਤੁਹਾਨੂੰ ਦੁੱਖ ਲੱਗ ਰਿਹਾ ਹੈ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਬੈਠ ਜਾਓ। ਸੁਣ ਲਓ। ਹੁਣ ਤੁਹਾਨੂੰ ਦੁੱਖ ਕਿਉਂ ਲੱਗ ਰਿਹਾ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਆਪਣੀ ਵਾਰੀ ਸਿਰ ਬੋਲ ਲਓ, ਕੁਲਤਾਰ ਸਿੰਘ ਜੀ ਜਦੋਂ ਤੁਹਾਡੀ ਵਾਰੀ ਆਵੇਗੀ ਉਦੋਂ ਬੋਲ ਲਓ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ। ਜਦੋਂ ਇਨ੍ਹਾਂ ਦੀ ਵਾਰੀ ਆਵੇਗੀ ਉਦੋਂ ਬੋਲ ਲੈਣ।

**ਮਾਨਯੋਗ ਸਪੀਕਰ:** ਵਡਾਲਾ ਜੀ, ਵਡਾਲਾ ਜੀ, ਵਡਾਲਾ ਜੀ। ਮਾਹੌਲ ਨੂੰ ਕੁਝ ਠੰਢਾ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਠੰਢਾ ਕਰਦਾ ਹਾਂ ਜੀ, ਧੰਨਵਾਦ ਜੀ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ। ਚੀਮਾ ਸਾਹਿਬ ਅਤੇ ਸੰਧਵਾਂ ਸਾਹਿਬ ਦੋਨੋਂ ਮੇਰੇ ਵੀਰ ਹਨ। ਇੱਕ ਪੰਜਾਬ ਦੀ ਕਹਾਵਤ ਹੈ ਕਿ ਅੱਖੀਂ ਦੇਖ ਕੇ ਮੱਖੀ ਨਹੀਂ ਖਾ ਹੁੰਦੀ। (ਵਿਘਨ) (ਸ਼ੋਰ) ਜਿਵੇਂ ਹੁਣ ਮਜੀਠੀਆ ਸਾਹਿਬ ਨੇ ਕਿਹਾ ਹੈ ਕਿ ਜੇਕਰ ਅਸੀਂ ਰਿਕਾਰਡ ਪੇਸ਼ ਕਰ ਦਿੰਦੇ ਹਾਂ, ਤੁਸੀਂ ਪੰਜਾਬੀ ਹੋ, ਗੁਰਸਿੱਖ ਹੋ। ਜੇਕਰ ਆਪਣੀਆਂ ਪੱਗਾਂ ਤੇ ਜੁੱਤੀਆਂ ਮਾਰੀਆਂ ਗਈਆਂ, ਦਾੜ੍ਹੇ ਪੱਟੇ ਹਨ ਤਾਂ ਤੁਸੀਂ ਹਾਊਸ ਨੂੰ ਇਹ ਕਹੋ ਕਿ ਅਸੀਂ ਵੀ ਜਾ ਕੇ ਪਤਾ ਲਵਾਂਗੇ। ਅਸੀਂ ਇਸ ਦੀ ਪੜਚੋਲ ਕਰਾਂਗੇ। ਜੇਕਰ ਹੋਇਆ ਤਾਂ ਅਸੀਂ ਆਪਣੀ ਲੀਡਰਸ਼ਿਪ ਨੂੰ ਕਹਾਂਗੇ। ਹੁਣ ਸੁਣ ਲਓ। ਇੱਕ ਗੱਲ ਹੋਰ ਹੈ। (ਵਿਘਨ)(ਸ਼ੋਰ) ਮੈਂ ਤੁਹਾਨੂੰ ਕੋਈ ਚੰਗੀ ਗੱਲ ਹੀ ਆਖ ਰਿਹਾ ਹੈ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਕੁਲਤਾਰ ਸਿੰਘ ਜੀ ਮੈਂ ਚੰਗੀ ਗੱਲ ਹੀ ਆਖ ਰਿਹਾ ਹਾਂ। ਮੈਂ ਤੁਹਾਨੂੰ ਚੰਗੀ ਗੱਲ ਹੀ ਕਹਿ ਰਿਹਾ ਹਾਂ। ਕੋਈ ਗਲਤ ਗੱਲ ਨਹੀਂ ਕਹਿ ਰਿਹਾ। ਇੱਕ ਮਿੰਟ ਬੈਠ ਜਾਓ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਇੱਕ US ਦਾ American Think Tank ਹੈ, ਫਰੀਡਮ ਹਾਊਸ ਹੈ। ਜਿਸ ਨੇ ਇੰਡੀਆ ਬਾਰੇ ਰਿਪੋਰਟ ਦਿੱਤੀ ਹੈ ਕਿ ਜਿਹੜਾ ਇੰਡੀਆ ਹੈ India is not free as such (ਵਿਘਨ)(ਸ਼ੋਰ) ਇੰਡੀਆ ਦੀ ਫਰੀਡਮ ਖਤਰੇ ਵਿੱਚ ਹੈ। ਫਰੀਡਮ ਹਾਊਸ ਨੇ ਆਪਣੀ ਰਿਪੋਰਟ ਵਿੱਚ ਆਖਿਆ ਹੈ, ਜਿਹੜਾ ਫਰੀਡਮ ਇੰਡੈਕਸ ਹੈ ਸਾਰੀਆਂ ਡੈਮੋਕ੍ਰੇਸੀਜ਼ ਦੀ ਲਿਸਟ ਵਿੱਚ ਇੰਡੀਆ ਬਹੁਤ ਥੱਲੇ ਆ ਗਿਆ। ਸਾਨੂੰ ਸ਼ਰਮ ਆਉਂਦੀ ਹੈ। ਇਹ ਸਾਰਾ ਹਾਊਸ

ਬੈਠਾ ਹੈ। ਮਹਾਤਮਾ ਗਾਂਧੀ ਜੀ ਦੀ ਫੋਟੋ ਲਗਾਈ ਹੈ। ਇਨ੍ਹਾਂ ਨੂੰ ਅਸੀਂ ਰਾਸ਼ਟਰ ਪਿਤਾ ਕਹਿੰਦੇ ਹਾਂ। ਜੇਕਰ ਇੰਡੀਆ ਦੀ ਇਹ ਇਮੇਜ ਦੁਨੀਆ ਵਿੱਚ ਬਣ ਰਹੀ ਹੈ ਤਾਂ ਸਾਨੂੰ ਉਸ ਤੇ ਗੌਰ ਕਰਨੀ ਚਾਹੀਦੀ ਹੈ। ਜਿਵੇਂ ਮਜੀਠੀਆ ਸਾਹਿਬ ਨੇ ਕਿਹਾ ਹੈ ਕਿ ਆਪਾਂ ਨੂੰ ਕੋਈ ਨਾ ਕੋਈ ਰੈਜ਼ੋਲਿਊਸ਼ਨ **ਲਿ**ਆਉਣਾ ਚਾਹੀਦਾ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜੈ ਕ੍ਰਿਸ਼ਨ ਸਿੰਘ ਅਤੇ ਸ਼੍ਰੀ ਬੁੱਧ ਰਾਮ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।

**ਮਾਨਯੋਗ ਸਪੀਕਰ:** ਰੋੜੀ ਜੀ, ਤੁਸੀਂ ਬੋਲ ਲੈਣਾ। ਤੁਹਾਨੂੰ ਟਾਈਮ ਮਿਲ ਜਾਵੇਗਾ। ਹੁਣ ਬੈਠ ਜਾਓ। ਬੈਠ ਜਾਓ। ਬਾਅਦ ਵਿੱਚ ਸਾਰੇ ਬੋਲ ਲੈਣਾ। ਬੁੱਧ ਰਾਮ ਜੀ ਬੈਠ ਜਾਓ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਜੋ ਹਰਿਆਣੇ ਵਿੱਚ ਹੋਇਆ ਹੈ, ਕਿਸਾਨਾਂ ਨਾਲ ਹੋਇਆ ਹੈ ਜੋ ਦਿੱਲੀ ਵਿੱਚ ਹੋ ਰਿਹਾ ਹੈ ਚਾਹੇ ਦਿੱਲੀ ਦੀ ਪੁਲਿਸ ਨੇ Greta Thunberg ਤੇ ਪਰਚਾ ਕਰ ਦਿੱਤਾ। ਇੱਕ ਸਵੀਡਨ ਦੀ ਕੁੜੀ ਹੈ ਜਿਸ ਨੂੰ ਨੋਬਲ ਐਵਾਰਡ ਵਾਸਤੇ ਨੋਮੀਨੇਟ ਕੀਤਾ ਗਿਆ ਸੀ। ਦਿੱਲੀ ਦੀ ਪੁਲਿਸ ਉਸ ਤੇ ਪਰਚਾ ਕਰ ਰਹੀ ਹੈ। ਦੱਸੋ, ਇੰਡੀਆ ਕਿੱਧਰ ਨੂੰ ਜਾ ਰਿਹਾ ਹੈ। ਜਿਹੜੀ Autocracy ਹੈ ਜਾਂ ਡਿਕਟੇਟਰਸ਼ਿਪ ਹੈ what is happening in India? ਫਿਰ ਇਸ ਤੋਂ ਬਾਅਦ ਜਿਹੜੇ ਆਪਣੇ Disha Ravi ਹੈ, she is environmentalist social activist ਹੈ ਦਿੱਲੀ ਦੀ ਪੁਲਿਸ ਨੇ ਉਸ ਤੇ ਪਰਚਾ ਕਰ ਦਿੱਤਾ। ਇਸ ਤਰ੍ਹਾਂ ਦੇ ਹੋਰ ਵੀ ਬਹੁਤ ਕੇਸ ਹਨ। ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਹਰਿਆਣਾ ਦੀ ਸਰਕਾਰ ਨੂੰ ਵੀ ਕੰਡੈਮ ਕੀਤਾ ਜਾਵੇ ਕਿ ਜੋ ਐਨ.ਡੀ.ਏ. ਦੀ ਸਰਕਾਰ ਕਰ ਰਹੀ ਹੈ ਦਿੱਲੀ ਦੇ ਵਿੱਚ ਕਰ ਰਹੀ ਹੈ ਜਾਂ ਇੰਡੀਆ ਵਿੱਚ ਕਰ ਰਹੀ ਹੈ ਜਾਂ ਬੰਗਲੌਰ ਵਿੱਚ ਕਰ ਰਹੀ ਹੈ ਉਸ ਨਾਲ ਵੀ ਇੰਡੀਆ ਦੀ ਕੋਈ ਸ਼ਾਨ ਨਹੀਂ ਬਣ ਰਹੀ। ਇਸ ਕਰਕੇ ਸਾਰੀਆ ਦੁਨੀਆ ਵਿੱਚ ਇੰਡੀਆ ਦਾ ਨਾਮ ਬਦਨਾਮ ਹੋ ਰਿਹਾ ਹੈ ਅਤੇ ਇੰਡੀਆ ਫਰੀਡਮ ਦੇ ਇੰਡੈਕਸ ਤੇ ਬਹੁਤ ਥੱਲੇ ਆ ਗਿਆ।

(ਇਸ ਸਮੇਂ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਗੁਰਮੀਤ ਸਿੰਘ ਮੀਤ ਹੇਹਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਅਸੀਂ ਬੀ.ਜੇ.ਪੀ. ਛੱਡ ਦਿੱਤੀ ਹੈ, ਹੁਣ ਬੈਠ ਜਾਓ। ਅਸੀਂ ਬੀ.ਜੇ.ਪੀ. ਛੱਡ ਦਿੱਤੀ ਹੈ। ਇਹ ਬਹੁਤ ਪੁਰਾਣੀ ਗੱਲ ਹੈ (ਆਮ ਆਦਮੀ ਪਾਰਟੀ ਦੇ ਮੈਂਬਰ ਵੱਲ ਇਸ਼ਾਰਾ)। ਸਪੀਕਰ

ਸਾਹਿਬ, ਇੱਥੇ ਬ੍ਰਹਮ ਮਹਿੰਦਰਾ ਜੀ ਬੈਠੇ ਹਨ। ਸਪੀਕਰ ਸਾਹਿਬ ਦੇ ਮਾਰਫਤ ਤੁਹਾਨੂੰ ਇਹੀ ਰਿਕੁਐਸਟ ਹੈ ਕਿ ਸਾਨੂੰ ਕੋਈ ਰੈਜੋਲਿਊਸ਼ਨ ਲਿਆਉਣਾ ਚਾਹੀਦਾ ਹੈ ਕਿ what is happening in India ਅਤੇ ਦੁਨੀਆ ਵਿੱਚ ਉਸ ਦੀ ਇਮੇਜ ਕੀ ਬਣ ਰਹੀ ਹੈ ਇਸ ਗੱਲ ਲਈ ਅਸੀਂ ਸਾਰੇ ਇਕੱਠੇ ਹਾਂ। ਉਹ ਚਾਹੇ ਐਨ.ਡੀ.ਏ ਦੀ ਸਰਕਾਰ ਹੈ, ਚਾਹੇ ਹਰਿਆਣੇ ਦੀ ਬੀ.ਜੇ.ਪੀ. ਸਰਕਾਰ ਹੈ, ਅਸੀਂ ਕੰਡੈਮ ਕਰਦੇ ਹਾਂ। ਜੋ ਆਪਣੇ ਸੋਸ਼ਲ ਵਰਕਰ ਹਨ ਜਾਂ ਜਿਹੜੇ ਹਿਊਮਨ ਰਾਈਟਸ ਲਈ ਕੰਮ ਕਰਦੇ ਹਨ, ਇਨਵਾਇਰਨਮੈਂਟ ਲਈ ਕੰਮ ਕਰਦੇ ਹਨ। ਜੇਕਰ ਉਨ੍ਹਾਂ ਤੇ ਪਰਚਾ ਹੋਇਆ ਹੈ ਤਾਂ ਉਸ ਨੂੰ ਕੰਡੈਮ ਕਰਨਾ ਚਾਹੀਦਾ ਹੈ। ਅਗਲੀ ਗੱਲ, ਸਪੀਕਰ ਸਾਹਿਬ, ਲਾਸਟ ਪੁਆਇੰਟ ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਨਾਲ ਰਿਲੇਟਡ ਹੈ। ਸਾਡੇ ਮੰਤਰੀ ਸਿੰਗਲਾ ਸਾਹਿਬ ਇੱਥੇ ਬੈਠੇ ਹਨ। ਇੱਥੇ ਖਹਿਰਾ ਸਾਹਿਬ ਨੇ ਵੀ ਗੱਲ ਕੀਤੀ ਸੀ, ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਆਪਣੀ ਪਾਰਟੀ ਵੱਲੋਂ ਇਹ ਮਸਲਾ ਹਾਊਸ ਦੇ ਸਾਹਮਣੇ ਰੱਖਣਾ ਹੈ। ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਨੇ ਬੜੇ ਪ੍ਰੈਸਟੀਜੀਅਸ ਪ੍ਰਾਜੈਕਟ ਜਿਹੜੇ ਪੰਜਾਬ ਨੂੰ ਅਲਾਟ ਕੀਤੇ ਹਨ। ਉਸ ਵਿੱਚ ਦਿੱਲੀ ਕੱਟੜਾ ਐਕਸਪ੍ਰੈਸ ਵੇਅ ਹੈ ਜਾਂ ਹੋਰ ਵੀ ਜਿੰਨੇ ਐਕਸਪ੍ਰੈਸ ਵੇਅ ਹਨ। ਸਪੀਕਰ ਸਾਹਿਬ, ਕਿਸਾਨ ਵੀ ਅਤੇ ਆਪਾਂ ਸਾਰੇ ਹੀ ਮੰਨਦੇ ਹਾਂ ਕਿ ਜ਼ਮੀਨ ਸਾਡੀ ਮਾਂ ਹੈ, ਇਹ ਤਾਂ ਆਪਾਂ ਸਾਰੇ ਹੀ ਮੰਨਦੇ ਹਾਂ ਕਿ ਧਰਤੀ ਸਾਡੀ ਮਾਤਾ ਹੈ। ਜਦੋਂ ਕਿਸਾਨ ਦੀ ਜ਼ਮੀਨ ਜਾਣ ਲਗਦੀ ਹੈ, ਐਕੁਆਇਰ ਹੋਣ ਲਗਦੀ ਹੈ ਖਾਸ ਕਰਕੇ ਪੰਜਾਬ ਵਿੱਚ land is a very sensitive issue. ਸਪੀਕਰ ਸਾਹਿਬ, ਬਾਕੀ ਜਿਹੜੇ ਲੈਂਡ ਐਕੂਜੀਸ਼ਨ ਦੇ ਐਵਾਰਡ ਮਿਲਣੇ ਹਨ, ਆਪਾਂ ਕਿਸਾਨਾਂ ਨੂੰ ਜਿਹੜੀ ਕੀਮਤ ਦੇਣ ਜਾ ਰਹੇ ਹਾਂ, ਸਿੰਗਲਾ ਸਾਹਿਬ, for your attention. ਕਿ ਜਿਹੜਾ ਇਹ ਕੁਲੈਕਟਰ ਰੇਟ ਹੈ, ਤੁਸੀਂ ਦੇਖੋ ਕਿ ਪੰਜਾਬ ਵਿੱਚ ਕਿਸ ਤਰ੍ਹਾਂ ਦੇ ਹਾਲਾਤ ਬਣ ਗਏ ਹਨ। ਇਸ ਵੇਲੇ ਕੁਲੈਕਟਰ ਰੇਟ 6 ਲੱਖ ਤੋਂ ਲੈ ਕੇ 12,13,14 ਲੱਖ ਤੱਕ ਹਨ। ਤੁਸੀਂ ਦੱਸੋ ਕਿ ਲੈਂਡ ਦੀ ਕੋਈ ਵੈਲਿਊ ਹੈ। ਪਹਿਲਾਂ ਤਾਂ ਕੁਲੈਕਟਰ ਰੇਟ ਨੂੰ ਦਰੁਸਤ ਕਰਨਾ ਚਾਹੀਦਾ ਹੈ। ਫਿਰ ਉਸ ਉੱਪਰ ਮਲਟੀਪਲਾਇਰ ਫੈਕਟਰ ਲਗਾ ਕੇ ਕਿਸਾਨਾਂ ਨੂੰ ਵਾਜਬ ਮੁਆਵਜ਼ਾ ਮਿਲਣਾ ਚਾਹੀਦਾ ਹੈ। ਸਪੀਕਰ ਸਾਹਿਬ, ਇੱਕ ਜਿਹੜਾ ਲੈਂਡ ਐਕੂਜੀਸ਼ਨ ਐਕਟ ਵਿੱਚ ਇਹ ਵੀ ਆਖਿਆ ਗਿਆ ਹੈ ਕਿ ਇੱਕ ਜੁਆਇੰਟ ਕਮੇਟੀ ਬਣੇਗੀ। ਉਸ ਵਿੱਚ ਐਸ.ਡੀ.ਐਮ. ਮੈਂਬਰ ਹੋਵੇਗਾ ਜਾਂ ਡੀ.ਸੀ. ਦਾ ਨੁਮਾਇੰਦਾ ਹੋਵੇਗਾ ਤੇ ਨਾਲ ਕਿਸਾਨ ਹੋਣਗੇ। ਸਪੀਕਰ ਸਾਹਿਬ, ਤੁਹਾਡੀ ਮਾਰਫਤ ਸਿੰਗਲਾ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੰਗਰੂਰ ਤੁਹਾਡਾ ਜ਼ਿਲ੍ਹਾ ਹੈ, ਪਟਿਆਲਾ, ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਗੁਰਦਾਸਪੁਰ ਜਿੱਥੋਂ ਵੀ ਇਹ ਐਕਸਪ੍ਰੈਸ ਵੇਅ ਲੰਘਣਾ ਹੈ। ਤੁਸੀਂ ਉੱਥੋਂ ਦੀਆਂ ਸਬ-ਡਵੀਜ਼ਨ ਲੈਵਲ ਤੇ ਕਮੇਟੀਆਂ ਬਣਾਓ। ਕਿਸਾਨਾਂ ਨੂੰ ਭਰੋਸੇ ਵਿੱਚ ਲਓ ਤਾਂ ਕਿ ਉਹ ਸਹਿਮਤ ਹੋਣ। ਇਸ ਵਿੱਚ ਲੋਕਲ

ਐਮ.ਐਲ.ਏ. ਨੂੰ ਵੀ ਇਨਵਾਲਵ ਕਰੋ ਤਾਂ ਕਿ ਉਹ ਆਪਣੀ ਗੱਲ ਰੱਖ ਸਕਣ। ਸਾਨੂੰ ਹੁਣ ਮੈਸੇਜ਼ ਆਉਂਦੇ ਹਨ, ਫੋਨ ਆਉਂਦੇ ਹਨ ਕਿ ਤੁਸੀਂ ਹਾਊਸ ਵਿੱਚ ਇਹ ਮੁੱਦਾ ਰੱਖੋ। ਜ਼ਮੀਨ ਕਿਸਾਨ ਦੀ ਮਾਂ ਹੈ ਜੇਕਰ ਉਸ ਦੀ ਜ਼ਮੀਨ ਦੇ 25-30 ਲੱਖ ਰੁਪਏ ਜਾਂ 35 ਲੱਖ ਵਿੱਚ ਉਸ ਦਾ ਏਕੜ ਲੈ ਗਏ ਤਾਂ ਉਹ ਕਿਸਾਨ ਇਸ ਗੱਲ ਨੂੰ ਕਦੇ ਭੁਲੇਗਾ ਨਹੀਂ। ਸੋ, ਸਪੀਕਰ ਸਾਹਿਬ ਪਲੀਜ਼ ਇਨ੍ਹਾਂ ਨੂੰ ਬੇਨਤੀ ਹੈ ਕਿ ਇੱਕ ਤਾਂ ਕੁਲੈਕਟਰ ਰੇਟ ਨੂੰ ਥੋੜ੍ਹਾ ਵਧਾਇਆ ਜਾਵੇ। ਜਿੱਥੇ ਲੈਂਡ ਹੋਲਡਿੰਗਜ਼ ਜੁਆਇੰਟ ਹਨ, ਸਾਂਝੇ ਖਾਤੇ ਹਨ, ਲੇਕਿਨ ਪੋਜੈਸ਼ਨ ਇੱਕ ਪਰਿਵਾਰ ਦਾ ਹੈ। ਉਸ ਨੂੰ ਵੀ ਫਾਈਂਡ ਆਊਟ ਕਰਕੇ, ਜਿਸ ਦੀ ਵੀ ਪੋਜੈਸ਼ਨ ਹੈ, ਉਸ ਨੂੰ ਹੀ ਕੰਪਨਸੇਸ਼ਨ ਮਿਲਣੀ ਚਾਹੀਦੀ ਹੈ ਨਾ ਕਿ ਸਾਰਿਆਂ ਵਿੱਚ ਵੰਡ ਦੇਈਏ। ਇਸ ਨਾਲ ਕਿਉਂਕਿ ਮੁੜ ਕੇ ਸਾਰੇ ਪਰਿਵਾਰਾਂ ਦਾ ਝਗੜਾ ਰਹਿੰਦਾ ਹੈ। ਸੋ, ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ।

**ਮਾਨਯੋਗ ਸਪੀਕਰ :** ਸੁਖਪਾਲ ਸਿੰਘ ਖਹਿਰਾ। (ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਬੋਲੋਗੇ ਤੁਸੀਂ ਸਾਰੇ ਹੀ ਬੋਲੋਗੇ। ਬੈਠੋ, ਬੈਠੋ। ਪਲੀਜ਼, ਪਲੀਜ਼ ਬੈਠੋ। ਤੁਸੀਂ ਦੋ ਮਿੰਟ ਸੁਣ ਲਓ। (ਵਿਘਨ)

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਇਨ੍ਹਾਂ ਦੀ ਪਾਰਟੀ ਤਾਂ ਪੁੱਛ ਲਓ ਕਿ ਇਨ੍ਹਾਂ ਦੀ ਕਿਹੜੀ ਪਾਰਟੀ ਹੈ? (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ ਇੱਕ ਮਿੰਟ। ਇੱਕ ਮਿੰਟ ਖਹਿਰਾ ਜੀ। ਤੁਸੀਂ ਮੇਰੀ ਗੱਲ ਸੁਣੋ। ਮੇਰੀ ਗੱਲ ਸੁਣੋ। ਪਾਰਟੀ ਹੋਣਾ ਜ਼ਰੂਰੀ ਨਹੀਂ ਹੈ। ਇਸ ਸਦਨ ਦਾ ਮੈਂਬਰ ਹੋਣਾ ਜ਼ਰੂਰੀ ਹੈ। ਉਹ ਇਸ ਹਾਊਸ ਦੇ ਸਤਿਕਾਰਯੋਗ ਮੈਂਬਰ ਹਨ, ਉਹ ਇਸ ਸਦਨ ਦਾ ਸਤਿਕਾਰਯੋਗ ਮੈਂਬਰ ਹੈ, ਔਰ ਬੋਲਣਗੇ। ਖਹਿਰਾ ਜੀ, ਤੁਸੀਂ ਬੋਲੋ ਜੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਧੰਨਵਾਦ ਸਪੀਕਰ ਸਾਹਿਬ। ਮੈਂ ਤੁਹਾਡੇ ਜ਼ਰੀਏ ਇੱਕ ਬੜਾ ਹੀ ਸੰਗੀਨ ਮਸਲਾ ਜਿਹੜਾ ਕਿ ਪੁਲਿਸ ਟਾਰਚਰ ਦਾ, ਹਿਊਮਨ ਟਾਰਚਰ ਦਾ। ਕਿਸਾਨ ਅੰਦੋਲਨ ਵਿੱਚ ਪਿਛਲੇ ਦਿਨਾਂ ਵਿੱਚ....(ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਖਹਿਰਾ ਜੀ ਤੁਸੀਂ ਬੋਲੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜੇ ਇਹ ਬੈਠਣਗੇ ਤਾਂ ਬੋਲਾਂਗਾ ਜੀ। ਇਹ ਐਵੇਂ ਫਜ਼ੂਲ ਦਾ ਰੌਲਾ ਪਾ ਰਹੇ ਹਨ।

**ਮਾਨਯੋਗ ਸਪੀਕਰ :** ਬੈਠ ਜਾਓ ਜੀ। ਬੈਠੋ, ਬੈਠੋ ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ ਇੱਕ ਬਹੁਤ ਇੰਪਾਰਟੈਂਟ, ਸੀਰੀਅਸ ਇਸ਼ੂ ਪੁਲਿਸ ਟਾਰਚਰ, ਪੁਲਿਸ brutality, ਕਿਸਾਨ ਅੰਦੋਲਨ ਜਿਸ ਦਾ ਕਿ ਜ਼ਿਕਰ ਹਾਊਸ ਵਿੱਚ ਕੀਤਾ ਗਿਆ ਹੈ। ਮੈਂ ਉਸ ਦੀ ਤਾਈਦ ਕਰਦਾ ਹਾਂ। ਪਿਛਲੇ ਦਿਨਾਂ ਵਿੱਚ ਸਿੰਘੂ ਬਾਰਡਰ ਦੇ ਉੱਤੇ ਇੱਕ ਬਹੁਤ ਸੀਰੀਅਸ ਇੰਸੀਡੈਂਟ ਵਾਪਰਿਆ ਹੈ। ਕੁੱਝ ਆਰ.ਐਸ.ਐਸ ਦੇ, ਬੀ.ਜੇ.ਪੀ. ਦੇ ਸਪਾਂਸਰਡ ਪੇਡ *** ਨੇ ਉੱਥੇ ਹਮਲਾ ਕਰਕੇ ਉਸ ਅੰਦੋਲਨ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਉੱਥੇ ਇੱਕ ਵਿਅਕਤੀ ਰਣਜੀਤ ਸਿੰਘ ਨੂੰ ਲੰਗਰ ਵਿੱਚੋਂ ਚੁੱਕ ਕੇ ਪੁਲਿਸ ਦੀ ਹਾਜ਼ਰੀ ਵਿੱਚ ਆਹ ਮੇਰੇ ਕੋਲ ਉਸ ਦੀ ਤਸਵੀਰ ਵੀ ਹੈ(ਇਸ ਸਮੇਂ ਮਾਨਯੋਗ ਮੈਂਬਰ ਵੱਲੋਂ ਇੱਕ ਤਸਵੀਰ ਸਦਨ ਵਿੱਚ ਲਹਿਰਾਈ ਗਈ।), ਜਿਸ ਵਿੱਚ ਕਿ ਉਥੋਂ ਦਾ ਲੋਕਲ ਐਸ.ਐਚ.ਓ. ਉਸ ਦੇ ਮੂੰਹ ਤੇ, ਉਸ ਦੀ ਪੱਗ ਤੇ ਪੈਰ ਰੱਖ ਕੇ ਖੜ੍ਹਾ ਹੈ। ਉਸ ਦਾ ਨਾਮ ਰਣਜੀਤ ਸਿੰਘ ਹੈ ਅਤੇ ਉਸ ਦਾ ਪਿੰਡ ਕਦਮਪੁਰ ਹੈ। ਉਸ ਦਾ ਜ਼ਿਲ੍ਹਾ ਨਵਾਂ ਸ਼ਹਿਰ ਹੈ। ਉਸ ਦੀ ਕੋਈ ਵੀ ਗੱਲ ਨਹੀਂ ਸੁਣੀ ਗਈ। ਉਲਟਾ ਉਸ ਤੇ ਹੀ ਪਰਚਾ ਦਰਜ ਕਰ ਦਿੱਤਾ ਗਿਆ। ਤਿਹਾੜ ਜੇਲ੍ਹ ਦੇ ਵਿੱਚ ਉਸ ਨੂੰ ਸੁੱਟਿਆ ਗਿਆ। ਜਿਹੜੀ ਗੱਲ ਬਿਕਰਮ ਸਿੰਘ ਮਜੀਠੀਆ ਨੇ ਉਠਾਈ ਹੈ ਪੁਲਿਸ ਟਾਰਚਰ Brutality ਦੀ ਉਹ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਇਸ ਦੇ ਉੱਤੇ ਜ਼ਰੂਰ ਕੋਈ ਨਾ ਕੋਈ ਰੈਜ਼ਲਿਊਸ਼ਨ ਕੋਈ ਨਿੰਦਾ ਪ੍ਰਸਤਾਵ ਜਾਂ ਹੋਮ ਮਨਿਸਟਰ ਨੂੰ ਕੋਈ ਡੈਪੂਟੇਸ਼ਨ ਲੈ ਕੇ ਆਉਣੀ ਚਾਹੀਦੀ ਹੈ। ਇਸ ਤਰ੍ਹਾਂ ਤਾਂ ਉਹ ਆਪਣੇ ਬੰਦਿਆਂ ਨੂੰ ਚੁੱਕ-ਚੁੱਕ ਕੇ, ਘੜੀਸ-ਘੜੀਸ ਕੇ ਉਨ੍ਹਾਂ ਦੀਆਂ ਪੱਗਾਂ ਦੇ ਉੱਤੇ ਪੈਰ ਰੱਖ ਰੱਖ ਕੇ ਉਨ੍ਹਾਂ ਨਾਲ ਟਾਰਚਰ ਕਰੀ ਜਾਣਗੇ। ਇਸ ਤਰ੍ਹਾਂ ਦਾ ਇੱਕ ਵਾਕਿਆ ਅਮਰੀਕਾ ਵਿੱਚ George Floyd ਵਿੱਚ ਵੀ ਹੋਇਆ ਸੀ। ਤੁਹਾਨੂੰ ਯਾਦ ਹੀ ਹੋਵੇਗਾ ਸਾਰਿਆਂ ਨੂੰ ਕਿ ਕਿਸ ਤਰ੍ਹਾਂ ਇੱਕ ਕਾਲੇ ਵਿਅਕਤੀ ਨੂੰ ਉਥੋਂ ਦੀ ਪੁਲਿਸ ਨੇ ਉਸ ਦੀ ਧੌਣ ਤੇ ਗੋਡਾ,

ਪੈਰ ਰੱਖ ਕੇ ਉਸ ਦਾ ਕਤਲ ਕਰ ਦਿੱਤਾ ਸੀ। ਔਰ ਉੱਥੇ ਵਰਲਡ ਵਾਈਡ ਕਿੱਡਾ ਸ਼ੋਰ ਮੱਚਿਆ ਸੀ ਇਸ ਗੱਲ ਦਾ। ਸਪੀਕਰ ਸਾਹਿਬ ਇਹ ਕੋਈ ਛੋਟਾ ਮਸਲਾ ਨਹੀਂ ਹੈ। ਸਪੀਕਰ ਸਾਹਿਬ ਉਹ ਆਪਣੇ ਪੰਜਾਬ ਦਾ ਬਾਸ਼ਿੰਦਾ ਹੈ। ਕਿਸਾਨ ਅੰਦਲੋਨ ਵਿੱਚ ਗਿਆ ਸੀ। ਇਸ ਦਾ ਕੀ ਕਸੂਰ ਸੀ। ਇਸ ਨੂੰ ਕਿਉਂ ਚੁੱਕਿਆ ਗਿਆ। ਉਲਟਾ ਪਰਚਾ ਵੀ ਇਸ ਤੇ ਹੀ ਦਰਜ ਕੀਤਾ ਗਿਆ।

**ਮਾਨਯੋਗ ਸਪੀਕਰ:** ਚਲੋ, ਤੁਹਾਡਾ ਪੁਆਇੰਟ ਆ ਗਿਆ ਹੈ ਜੀ। ਹਾਂ ਜੀ, ਰੋੜੀ ਜੀ। ਰੋੜੀ ਜੀ ਬਹੁਤ ਦੇਰ ਦੇ ਖੜ੍ਹੇ ਹਨ। ਰੋੜੀ ਜੀ ਨੂੰ ਬੋਲਣ ਦਿਓ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਹੋਮ ਮਨਿਸਟਰ ਨੂੰ ਇੱਕ ਚਿੱਠੀ ਲਿਖ ਦਿਓ ਜੀ ਪਲੀਜ਼। ਜੋ ਕੁੱਝ ਵੀ ਹੋਇਆ ਜੇਲ੍ਹ ਵਿੱਚ ਹੋਇਆ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ। ਰੋੜੀ ਜੀ ਤੁਸੀਂ ਬੋਲੋ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਧੰਨਵਾਦ ਸਪੀਕਰ ਸਾਹਿਬ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਸ਼ੋਰ ਸੀ।)

**ਮਾਨਯੋਗ ਸਪੀਕਰ:** ਜੋ ਕੁੱਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ ਰਿਕਾਰਡ ਨਾ ਕੀਤਾ ਜਾਵੇ। ਰੋੜੀ ਸਾਹਿਬ ਤੁਸੀਂ ਬੋਲੋ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਅੱਜ ਪੰਜਾਬ ਦੇ ਜਿਹੜੇ ਕਿਸਾਨ ਹਨ। ਸਪੀਕਰ ਸਾਹਿਬ, ਜਿਹੜੇ ਪੰਜਾਬ ਦੇ ਕਿਸਾਨ ਹਨ ਉਹ ਦਿੱਲੀ ਦੀਆਂ ਬਰੂਹਾਂ ਤੇ ਬੈਠੇ ਹਨ। ਵਿਧਾਨ ਸਭਾ ਵਿੱਚ ਗੱਲ ਚੱਲੀ ਹੈ ਕਿ ਜਿਹੜਾ ਉੱਥੇ ਪੁਲਿਸ ਵੱਲੋਂ ਤਸ਼ੱਦਦ ਕੀਤਾ ਜਾ ਰਿਹਾ ਹੈ, ਉਸ ਦਾ ਨਿੰਦਾ ਪ੍ਰਸਤਾਵ ਉੱਥੇ ਭੇਜਣਾ ਚਾਹੀਦਾ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਜੀ। ਪਰ ਸਰ, ਪੰਜਾਬ ਸਰਕਾਰ ਨੇ ਅਨਾਊਂਸ ਕੀਤਾ ਹੋਇਆ ਹੈ ਕਿ ਜਿਹੜੇ ਕਿਸਾਨ ਉੱਥੇ ਸ਼ਹੀਦ ਹੁੰਦੇ ਹਨ ਉਨ੍ਹਾਂ ਨੂੰ ਪੰਜ ਲੱਖ ਰੁਪਿਆ ਪੰਜਾਬ ਸਰਕਾਰ ਵੱਲੋਂ ਦਿੱਤਾ ਜਾਂਦਾ ਹੈ। ਮੇਰੇ ਹਲਕੇ ਦਾ ਇੱਕ 16 ਸਾਲ ਦਾ ਨੌਜਵਾਨ ਗੁਰਜਿੰਦਰ ਸਿੰਘ, ਪਿੰਡ ਠਾਣਾ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਉੱਥੇ ਸ਼ਹੀਦ ਹੋਇਆ ਸੀ। ਲੇਕਿਨ ਉਸ ਦੇ ਪਰਿਵਾਰ ਨੂੰ ਅਜੇ ਤੱਕ 5 ਲੱਖ ਰੁਪਿਆ ਮੁਆਵਜ਼ਾ ਨਹੀਂ ਮਿਲਿਆ। ਮੇਰੇ ਹਲਕੇ ਦੇ ਇੱਕ ਹੋਰ ਪਿੰਡ ਭੱਦੀ ਸੂਰਾਸਿੰਘ ਤੋਂ ਸਾਡਾ ਇੱਕ 70 ਸਾਲ ਦਾ ਬਜ਼ੁਰਗ

ਸ਼ਹੀਦ ਹੋਇਆ ਹੈ। ਉਸ ਦੇ ਪਰਿਵਾਰ ਨੂੰ ਵੀ ਅਜੇ ਤੱਕ 5 ਲੱਖ ਦਾ ਮੁਆਵਜ਼ਾ ਜੋ ਕਿ ਸਰਕਾਰ ਵੱਲੋਂ ਅਨਾਊਂਸ ਕੀਤਾ ਗਿਆ ਹੈ, ਉਹ ਨਹੀਂ ਮਿਲਿਆ। ਮੈਂ ਡੀ.ਸੀ. ਸਾਹਿਬ ਨਾਲ ਵੀ ਗੱਲ ਕੀਤੀ ਹੈ। ਐਸ.ਡੀ.ਐਮ.ਸਾਹਿਬ ਨਾਲ ਵੀ ਗੱਲ ਕੀਤੀ ਹੈ। ਲੇਕਿਨ ਕੁੱਝ ਵੀ ਪੱਕਾ ਪਤਾ ਨਹੀਂ ਹੈ ਕਿ ਉਨ੍ਹਾਂ ਨੂੰ ਇਹ ਮੁਆਵਜ਼ਾ ਮਿਲੇਗਾ ਜਾਂ ਨਹੀਂ। ਮੇਰੀ ਬੇਨਤੀ ਹੈ ਕਿ ਇਸ ਐਸ਼ਿਓਰ ਕੀਤਾ ਜਾਵੇ ਕਿ ਇਹ 5 ਲੱਖ ਰੁਪਏ ਦੀ ਸਹਾਇਤਾ ਰਾਸ਼ੀ ਉਸ ਪਰਿਵਾਰ ਨੂੰ ਦਿੱਤੀ ਜਾਵੇ।

ਸਰ, ਅੱਜ ਮੰਤਰੀ ਸਾਹਿਬ ਵੱਲੋਂ ਆਸ਼ਵਾਸਨ ਦਿੱਤਾ ਗਿਆ ਹੈ ਕਿ ਜਿਹੜੀਆਂ ਪੈਨਸ਼ਨਾਂ ਹਨ ਉਨ੍ਹਾਂ ਨੂੰ ਵਧਾ ਕੇ 1500 ਕੀਤਾ ਜਾਵੇਗਾ। ਪਰ ਇਸ ਦੇ ਨਾਲ ਹੀ ਪੰਜਾਬ ਦੇ ਲੱਖਾਂ ਬਜ਼ੁਰਗ, ਲੱਖਾਂ ਵਿਧਵਾਵਾਂ, ਲੱਖਾਂ ਅੰਗਹੀਣਾਂ ਦੀ ਸਰਕਾਰ ਨੇ ਪੈਨਸ਼ਨ ਬੰਦ ਕਰ ਦਿੱਤੀ ਹੈ। ਸਰਕਾਰ ਨੇ ਉਨ੍ਹਾਂ ਨੂੰ ਨੋਟਿਸ ਭੇਜ ਕੇ ਪੈਨਸ਼ਨਾਂ ਦੀ ਰਿਕਵਰੀ ਕਰਨੀ ਸ਼ੁਰੂ ਕਰ ਦਿੱਤੀ ਹੈ। ਮੇਰੀ ਇਹ ਬੇਨਤੀ ਹੈ ਕਿ ਜਿਹੜੀਆਂ ਕੁੱਝ ਵਿਧਵਾਵਾਂ ਹਨ ਜਿਨ੍ਹਾਂ ਨੂੰ ਕਿ ਪਹਿਲਾਂ ਪੈਨਸ਼ਨ ਲੱਗੀ ਸੀ। ਉਸ ਤੋਂ ਬਾਅਦ ਉਹ ਆਂਗਨਵਾੜੀ ਵਰਕਰ ਬਣ ਗਈਆਂ ਜਿਸ ਦੇ ਵਿੱਚ ਉਨ੍ਹਾਂ ਨੂੰ 2,000, ਜਾਂ 22,00/- ਰੁਪਿਆ ਤਨਖਾਹ ਆਉਣੀ ਸ਼ੁਰੂ ਹੋ ਗਈ। ਸਰਕਾਰ ਨੇ ਉਨ੍ਹਾਂ ਨੂੰ ਵੀ ਰਿਕਵਰੀ ਦੇ ਨੋਟਿਸ ਭੇਜ ਦਿੱਤੇ। ਜੇਕਰ ਗਲਤ ਪੈਨਸ਼ਨ ਲੱਗੀ ਹੈ ਤਾਂ ਜਿਨ੍ਹਾਂ ਅਧਿਕਾਰੀਆਂ ਨੇ ਗਲਤ ਪੈਨਸ਼ਨ ਲਗਾਈ ਹੈ ਤਾਂ ਉਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ। ਮੇਰੀ ਹਾਊਸ ਨੂੰ ਇਹ ਬੇਨਤੀ ਹੈ ਕਿ ਉਹ ਜਿਹੜੇ ਗਰੀਬ ਲੋਕ ਹਨ ਜਿਨ੍ਹਾਂ ਨੂੰ ਵਾਰ-ਵਾਰ ਰਿਕਵਰੀ ਦੇ ਨੋਟਿਸ ਜਾ ਰਹੇ ਹਨ। ਉਨ੍ਹਾਂ ਨੂੰ ਨੋਟਿਸ ਜਾ ਰਹੇ ਹਨ ਕਿ ਉਨ੍ਹਾਂ ਤੇ 420 ਦਾ ਕੇਸ ਦਰਜ ਕਰ ਦਿੱਤਾ ਜਾਵੇਗਾ। ਉਹ ਨੋਟਿਸ ਬੰਦ ਹੋਣੇ ਚਾਹੀਦੇ ਹਨ। ਉਹ ਰਿਕਵਰੀ ਨਹੀਂ ਕਰਨੀ ਚਾਹੀਦੀ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਹ ਹਾਊਸ ਨੂੰ ਐਸ਼ਿਓਰ ਕਰ ਦੇਣ ਕਿ ਉਹ ਨੋਟਿਸ ਵਾਪਿਸ ਲਏ ਜਾਣਗੇ। ਸਰ ਮੇਰੀ ਆਖਰੀ ਬੇਨਤੀ ਇਹ ਹੈ.... (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਤੋਂ ਬਹੁਤ ਸਾਰੇ ਮੈਂਬਰ ਬਿਨਾਂ ਆਗਿਆ ਬੋਲ ਰਹੇ ਸਨ, ਅਤੇ ਸਦਨ ਵਿੱਚ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਇੱਕ ਸਤਿਕਾਰਯੋਗ ਮੈਂਬਰ ਬੋਲ ਰਹੇ ਹਨ ਅਤੇ ਤੁਸੀਂ 8 ਜਣੇ ਖੜ੍ਹੇ ਹੋ। ਮੈਂ ਵਾਰ-ਵਾਰ ਕਹਿੰਦਾ ਹਾਂ ਕਿ ਇੰਤਜ਼ਾਰ ਕਰੋ ਮੈਂ ਜ਼ਰੂਰ ਟਾਈਮ ਦੇਵਾਂਗਾ। ਤੁਸੀਂ ਸਾਰੇ ਬੋਲੋਗੇ। ਲੇਕਿਨ ਸਾਰਿਆਂ ਨੂੰ ਬੋਲਣ ਦਿਓ। ਏਦਾਂ ਨਾ ਕਰੋ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੇਰੀ ਅਖੀਰ ਦੇ ਵਿੱਚ ਇਹ ਬੇਨਤੀ ਹੈ ਕਿ ਪਹਿਲੀ ਮਈ ਨੂੰ ਅਸੀਂ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਪੁਰਬ ਮਨਾਉਣ ਜਾ ਰਹੇ ਹਾਂ।

**ਮਾਨਯੋਗ ਸਪੀਕਰ:** Short ਕਰ ਦਿਆ ਕਰੋ।

**ਸਰਦਾਰ ਜੈ ਕ੍ਰਿਸ਼ਨ ਸਿੰਘ** : Short ਹੀ ਹੈ ਜੀ। ਅਖੀਰ ਦੇ ਵਿੱਚ ਸਰ ਗੱਲ ਇਹ ਹੈ ਕਿ ਪੂਰਾ ਮਾਝਾ, ਮਾਲਵਾ ਅਤੇ ਦੁਆਬਾ ਬੰਗਾ ਤੋਂ ਲੈ ਕੇ ਖਾਨਪੁਰ ਖੂਹੀ ਤੱਕ ਸੜਕ ਦੀ ਬਹੁਤ ਬੁਰੀ ਹਾਲਤ ਹੈ। ਸ਼ਾਇਦ ਮੰਤਰੀ ਸਾਹਿਬ ਚਲੇ ਗਏ ਹਨ। ਹੋਲਾ ਮੁਹੱਲਾ ਵੀ ਆ ਰਿਹਾ ਹੈ ਜੀ। ਵਿਸਾਖੀ ਦਾ ਪੁਰਬ ਵੀ ਆ ਰਿਹਾ ਹੈ ਜੀ।

**ਮਾਨਯੋਗ ਸਪੀਕਰ:** ਕਹਿ ਦਿੰਦੇ ਹਾਂ ਜੀ ਕਿ ਮੇਲੇ ਤੋਂ ਪਹਿਲਾਂ ਠੀਕ ਕਰਵਾ ਦਿਓ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਖਾਨਪੁਰ ਖੂਹੀ ਤੋਂ ਤੁਸੀਂ ਆਪਣੇ ਵਾਲੀ ਸਾਈਡ ਕਰਵਾ ਦਿੱਤੀ ਹੈ ਜੀ। ਸੰਗਤ ਨੇ ਤਾਂ ਉੱਧਰੋਂ ਹੀ ਆਉਣਾ ਹੈ ਜੀ। ਕਿਰਪਾ ਕਰਕੇ ਸਰ ਇਸ ਨੂੰ ਠੀਕ ਕਰਵਾ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਠੀਕ ਹੈ ਜੀ।ਹਰਜੋਤ ਕਮਲ।ਬਰੀਫ ਕਰ ਲਵੋ ਸਾਰੇ ਤਾਂ ਕਿ ਸਭ ਨੂੰ ਟਾਈਮ ਮਿਲ ਜਾਵੇ।

**ਡਾਕਟਰ ਹਰਜੋਤ ਕਮਲ ਸਿੰਘ :** ਬਹੁਤ, ਬਹੁਤ ਧੰਨਵਾਦ ਸਪੀਕਰ ਸਾਹਿਬ, ਅੱਜ ਪੰਜਾਬ ਦੇ ਵਿੱਚ ਸਭ ਤੋਂ ਵੱਡਾ ਮੁੱਦਾ ਜੋ ਹੈ ਉਹ ਕਿਸਾਨੀ ਦੇ ਉੱਤੇ ਹੈ ਜੀ। ਹਾਲਾਂਕਿ ਪੰਜਾਬ ਜਿਹੜਾ ਹੈ ਇਹ ਐਗਰੀਕਲਚਰ ਸਟੇਟ ਹੈ। ਸਾਰੇ ਛੋਟੇ ਵੱਡੇ ਬਿਜ਼ਨਸ ਹਰ ਇੱਕ ਦਾ ਕੰਮ-ਕਾਰ ਇਸ ਐਗਰੀਕਲਚਰ ਦੇ ਨਾਲ ਜੁੜਿਆ ਹੋਇਆ ਹੈ। ਇੱਕ ਚੀਜ਼ ਦੀ ਬੜੇ ਚਿਰ ਤੋਂ ਅਸੀਂ ਦੇਖ ਰਹੇ ਸੀ ਕਿ ਹਰ ਇੱਕ ਜਗ੍ਹਾ ਇੱਥੋਂ ਤੱਕ ਕਿ ਗੀਤਾਂ ਦੇ ਵਿੱਚ ਵੀ ਹਿੰਸਾ ਭਾਰੂ ਸੀ। ਔਰ ਮੈਨੂੰ ਅੱਜ ਦੇ ਇਸ ਕਿਸਾਨ ਅੰਦੋਲਨ ਦੇ ਵਿੱਚੋਂ ਜਿਹੜੀ ਸਭ ਤੋਂ ਵੱਡੀ ਗੱਲ ਸਾਹਮਣੇ ਆਈ ਹੈ ਉਹ ਇਹ ਹੈ ਕਿ ਜਥੇਬੰਦੀਆਂ ਦੇ ਜਿਹੜੇ ਲੀਡਰ ਸਾਹਿਬਾਨ ਹਨ ਉਹ ਆਪਣੇ ਸਾਰੇ ਸਾਥੀਆਂ ਨੂੰ ਇੱਕ ਹੀ ਬੇਨਤੀ ਕਰ ਰਹੇ ਹਨ ਕਿ ਇਹ ਸੰਘਰਸ਼ ਸ਼ਾਂਤਮਈ ਜੇ ਚੱਲੇਗਾ ਤਾਂ ਹੀ ਇਸ ਵਿੱਚੋਂ ਕੋਈ ਪ੍ਰਾਪਤੀ ਹੋਵੇਗੀ। ਇੱਕ ਗਲਤੀ ਜਿਹੜੀ 26 ਜਨਵਰੀ ਨੂੰ ਹੋਈ ਹੈ, ਉਸ ਤੋਂ ਬਾਅਦ ਅੰਦੋਲਨ ਦੇ ਵਿੱਚ ਕਿੰਨਾ ਅਸਰ ਵੇਖਣ ਨੂੰ ਮਿਲਿਆ ਹੈ। ਸੋ, ਮੈਂ ਕਾਂਗਰਸ ਪਾਰਟੀ ਦਾ ਨੁਮਾਇੰਦਾ ਹੋਣ ਕਾਰਨ ਗਾਂਧੀ ਜੀ ਦੀ ਤਸਵੀਰ ਹਮੇਸ਼ਾ ਸਾਡੇ ਮੱਥੇ ਲੱਗਦੀ ਹੈ। ਪਹਿਲਾਂ ਮੈਂ ਵੀ ਹੋਰਾਂ ਵਾਂਗ ਇਹ ਹੀ ਸੋਚਦਾ ਸੀ ਜਿਸ ਤਰ੍ਹਾਂ ਗਾਣਿਆਂ ਦੇ ਵਿੱਚ ਗੋਲੀਆਂ, ਬੰਦੂਕਾਂ ਜਾਂ ਰਿਵਾਲਵਰਾਂ ਦੀਆਂ ਗੱਲਾਂ ਚੱਲਦੀਆਂ ਸਨ, ਸ਼ਾਇਦ ਅਜ਼ਾਦੀ ਸਾਨੂੰ ਗੋਲੀਆਂ ਕਰਕੇ ਹੀ ਮਿਲੀ ਹੈ ਪਰ ਅੱਜ ਸਾਰੀ ਦੁਨੀਆ ਨੇ ਇਸ ਗੱਲ ਨੂੰ ਮੰਨ ਲਿਆ ਹੈ ਕਿ ਮਹਾਤਮਾ ਗਾਂਧੀ ਜੀ ਦੀ ਜਿਹੜੀ

Non Violence Movement ਸੀ, ਉਹ ਅਜ਼ਾਦੀ ਲਿਆਉਣ ਲਈ ਕਿੰਨੀ ਕਾਰਗਰ ਸਾਬਤ ਹੋਈ ਔਰ ਅੱਜ ਵੀ ਜੇਕਰ ਅਸੀਂ ਦੇਖੀਏ ਤਾਂ ਉੱਥੇ ਵੀ Non Violence Movement ਕਾਫੀ ਕਾਰਗਰ ਸਿੱਧ ਹੋ ਰਹੀ ਹੈ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ।

**ਡਾਕਟਰ ਹਰਜੋਤ ਕਮਲ ਸਿੰਘ:** ਮੈਂ ਮਹਾਤਮਾ ਗਾਂਧੀ ਜੀ ਨੂੰ ਨਤਮਸਤਕ ਹੁੰਦਿਆਂ ਹੋਇਆਂ ਇਹ ਵੇਖਿਆ ਕਿ ਇਸ ਨਾਲ ਕਾਂਗਰਸ ਦੀ ਵਿਚਾਰਦਾਰਾ ਨੂੰ ਇੱਕ ਬਲ ਮਿਲਿਆ ਹੈ ਔਰ ਸਰ ਦੂਜੀ ਗੱਲ ਵੱਲ ਵੀ ਮੈਂ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਜੋ ਕਿਸਾਨੀ ਦਾ ਮੁੱਦਾ ਇੰਨਾ ਵੱਡਾ ਬਣਿਆ ਹੋਇਆ ਹੈ, ਇਸ ਡਿਬੇਟ ਦੇ ਵਿੱਚ ਡਰਾਮੇ ਵੀ ਹੋਏ ਚਾਹੇ ਕੋਈ ਬੈਲਗੱਡੀਆਂ ਤੇ ਆਇਆ, ਚਾਹੇ ਕੋਈ ਸਾਇਕਲਾਂ ਤੇ ਆਏ ਪਰ ਸਭ ਤੋਂ ਵੱਡੀ ਸਾਰਥਿਕ ਗੱਲ ਇਹ ਹੋਈ ਹੈ ਕਿ ਪਿਛਲੇ ਸੈਸ਼ਨ ਦੇ ਵਿੱਚ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਜਿਹੜੇ ਕਿਸਾਨੀ ਦੇ ਉਹ ਤਿੰਨ ਕਾਲੇ ਕਾਨੂੰਨ ਰੱਦ ਕੀਤੇ ਸਨ ਔਰ ਅਸੀਂ ਸਾਰੇ ਗਵਨਰ ਸਾਹਿਬ ਨੂੰ ਉਹ ਮਤਾ ਦੇ ਕੇ ਆਏ ਸਨ ਹਾਲਾਂਕਿ ਉਸ ਤੋਂ ਬਾਅਦ ਕਈ ਜੱਥੇਬੰਦੀਆਂ ਨੇ ਪੁੱਠੇ ਸਿੱਧੇ ਜਵਾਬ ਵੀ ਦਿੱਤੇ ਅਤੇ ਭਾਈਚਾਰਕ ਸਾਂਝ ਨੂੰ ਤੋੜਨ ਦੀਆਂ ਵੀ ਗੱਲਾਂ ਕੀਤੀਆਂ। ਸਰ, ਇਸ ਸੈਸ਼ਨ ਦੇ ਵਿੱਚ ਸਭ ਤੋਂ ਸਾਰਥਿਕ ਗੱਲਾਂ ਪਾਣੀ ਦੇ ਥੱਲੇ ਜਾਣ ਸਬੰਧੀ, ਕੌਆਪ੍ਰੇਟਿਵ ਮਿੱਲਾਂ ਸਬੰਧੀ ਅਤੇ ਖੇਤੀ ਨੂੰ ਅੱਗੇ ਵਧਾਉਣ ਸਬੰਧੀ ਹੋਈਆਂ ਹਨ। ਸਰ, ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਤੁਸੀਂ ਸਾਰਿਆਂ ਨੂੰ ਹਾਊਸ ਦੀ ਕਾਰਵਾਈ ਨੂੰ ਸਹੀ ਤਰੀਕੇ ਦੇ ਨਾਲ ਚਲਾਉਣ ਲਈ ਬੇਨਤੀ ਕੀਤੀ ਹੈ, ਸਾਨੂੰ ਸਾਰਿਆਂ ਨੂੰ ਸਿਰ ਜੋੜ ਕੇ ਪਾਣੀ ਦੇ ਮਸਲੇ ਤੇ ਖੇਤੀ ਦੇ ਮਸਲੇ ਤੇ ਗੱਲ ਕਰਨੀ ਚਾਹੀਦੀ ਹੈ। ਸਾਡੇ ਕੌਆਪ੍ਰੇਟਿਵ ਮਨਿਸਟਰ ਸਾਹਿਬ ਬੈਠੇ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਅਤੇ ਪੰਜਾਬ ਦੀ ਖੇਤੀ ਤਾਂ ਹੀ ਬਚ ਸਕਦੀ ਹੈ ਜੇ ਅਸੀਂ ਕੌਆਪ੍ਰੇਟਿਵ ਮਹਿਕਮੇ ਨੂੰ ਦੁਬਾਰਾ ਬਿਹਤਰ ਕਰੀਏ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ, ਬੈਠੋ।

**ਡਾਕਟਰ ਹਰਜੋਤ ਕਮਲ ਸਿੰਘ:** ਸਰ, ਅੱਜ ਸਾਂਝੀ ਖੇਤੀ ਦਾ ਜਿਹੜਾ ਜ਼ਮਾਨਾ ਸੀ ਉਸ ਨੂੰ ਫਿਰ ਮੁੜ ਕੇ ਲਿਆਉਣ ਦੀ ਲੋੜ ਹੈ। ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਬੈਠੋ। ਟੀਨੂ ਜੀ, ਟੀਨੂ ਜੀ, ਟੀਨੂ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ, ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿੱਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ)

**ਮਾਨਯੋਗ ਸਪੀਕਰ:** ਅਰੋੜਾ ਜੀ, ਬੋਲੋਗੇ ਬੋਲੋਗੇ। ਅਰੋੜਾ ਜੀ, ਬੋਲੋਗੇ ਬੋਲੋਗੇ। ਅੰਗਦ ਜੀ, ਤੁਹਾਨੂੰ ਬੋਲਣ ਲਈ ਮੌਕਾ ਦਿੱਤਾ ਜਾਵੇਗਾ। ਰੋਜ਼ੀ ਜੀ, ਬੋਲੋਗੇ, ਬੋਲੋਗੇ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਕਿਸਾਨੀ ਅੰਦੋਲਨ ਜੋ ਕਿ ਦਿੱਲੀ ਵਿੱਚ ਚੱਲ ਰਿਹਾ ਹੈ, ਵੱਲ ਲੈ ਕੇ ਜਾਣਾ ਚਾਹੁੰਦਾ ਹਾਂ। ਉਸ ਦੇ ਵਿੱਚ ਲਗਾਤਾਰ ਜਿਹੜੇ ਸਾਡੇ ਕਿਸਾਨ, ਮਜ਼ਦੂਰ ਭਰਾ ਹਨ ਉਹ ਲਗਾਤਾਰ ਮੌਤ ਦਾ ਸ਼ਿਕਾਰ ਹੋ ਰਹੇ ਹਨ, ਆਪਣੀਆਂ ਜਾਨਾਂ ਦੇ ਰਹੇ ਹਨ। ਸਪੀਕਰ ਸਾਹਿਬ, ਸਾਡੇ ਹਲਕੇ ਵਿੱਚ ਵੀ ਭੁਪਿੰਦਰ ਸਿੰਘ ਜੋ ਪਿੰਡ ਬਲੀਨਾ ਤੋਂ economically lower middle class ਦਾ ਇਨਸਾਨ ਸੀ। (ਵਿਘਨ.......ਸ਼ੋਰ)

**ਮਾਨਯੋਗ ਸਪੀਕਰ:** ਟੀਨੂ ਜੀ ਇੱਕ ਮਿੰਟ, ਮੈਂ ਤੁਹਾਡੀ ਗੱਲ ਸੁਣਦਾ ਹਾਂ। ਦੇਖੋ, ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ, ਬੜੇ ਗੰਭੀਰ ਹਾਲਾਤ ਹਨ, ਦੁਨੀਆ ਦਿੱਲੀ ਦੇ ਬਾਰਡਰ ਤੇ ਬੈਠੀ ਹੈ। ਅਸੀਂ ਜਿਹੜੀ ਵੀ ਇੱਥੇ ਗੱਲਾਂ ਕਰਦੇ ਹਾਂ, ਕਈ ਵਾਰੀ ਮਿਹਣੇ-ਤਾਹਨਿਆਂ ਦੇ ਵਿੱਚ ਇੱਥੇ ਖੋਹ ਜਾਂਦੀਆਂ ਹਨ। ਹਾਊਸ ਦੀ ਗਰਿਮਾ ਨੂੰ ਸੱਟ ਨਾ ਮਾਰੀ ਜਾਵੇ। ਇੱਕ ਦੂਜੇ ਦੇ ਉਲਾਂਭਿਆਂ ਬਾਰੇ, ਇੱਕ ਦੂਜੇ ਨੂੰ ਤਾਹਨਿਆਂ ਦੀ ਬਜਾਏ, ਜੇ ਕੋਈ ਸਾਰਥਿਕ ਗੱਲ ਹੋ ਸਕਦੀ ਹੈ ਤਾਂ ਸਾਰਥਿਕ ਗੱਲ ਜ਼ਰੂਰ ਕਰੋ। ਨਹੀਂ ਤਾਂ ਇਹਦੇ ਨਾਲੋਂ ਨਾ ਬੋਲਿਆ ਕਰੋ। ਆਪਣੀ ਸੀਟ ਤੇ ਬੈਠ ਜਾਓ, ਲੇਕਿਨ ਆਹ ਕੰਮ ਨਾ ਕਰੀਏ ਕਿ ਇਸ ਹਾਊਸ ਦੀ ਗ੍ਰੇਸ ਨੂੰ ਸੱਟ ਵੱਜੇ। ਕਿੱਡਾ ਵੱਡਾ ਸੰਕਟ ਪੰਜਾਬ ਉਤੇ ਹੈ ਅਤੇ ਪੰਜਾਬ ਦੇ ਲੋਕ ਅੱਖਾਂ ਲਗਾ ਕੇ ਦੇਖ ਰਹੇ ਹਨ ਕਿ ਅੱਜ ਵਿਧਾਨ ਸਭਾ ਵਿਚ ਕੀ ਹੋ ਰਿਹਾ ਹੈ ਤੇ ਅਸੀਂ ਲੜ ਘੁਲ ਕੇ ਘਰ ਨੂੰ ਚਲੇ ਜਾਈਏ, ਇਸ ਤੋਂ ਵੱਡਾ ਅਫਸੋਸਨਾਕ ਵੱਡਾ ਕੋਈ ਕੰਮ ਨਹੀਂ ਹੋ ਸਕਦਾ। ਮੈਂ ਟੀਨੂ ਜੀ ਤੁਹਾਨੂੰ ਵੀ ਦਰਖਾਸਤ ਕਰਾਂਗਾ ਕਿ to the point ਜਿਹੜੀ ਸਹੀ ਗੱਲ ਹੈ, ਉਹ ਕਰੋ।

**ਸ਼੍ਰੀ ਪਵਨ ਕੁਮਾਰ ਟੀਨੂ:** ਤੁਸੀਂ ਠੀਕ ਕਿਹਾ ਹੈ, ਸੰਧਵਾ ਜੀ, ਤੁਸੀਂ ਇਸ ਗੱਲ ਦਾ ਅਗਾਂਹ ਤੋਂ ਧਿਆਨ ਰੱਖਿਉ। ਸਪੀਕਰ ਸਾਹਿਬ, ਬਹੁਤ ਸਾਰੇ ਕਿਸਾਨ, ਮਜਦੂਰ ਉਥੇ ਜਾਨ ਦੇ ਰਹੇ ਹਨ । ਮੇਰੀ ਇਹ ਬੇਨਤੀ ਹੈ ਕਿ ਬਲੀਨਾ ਪਿੰਡ ਤੋਂ ਭੁਪਿੰਦਰ ਸਿੰਘ ਬਹੁਤ ਆਮ ਪਰਿਵਾਰ ਵਿਚੋਂ ਹੈ, ਉਸ ਦੇ ਦੋ ਬੱਚੇ ਹਨ, ਪੜ੍ਹੀਆਂ

ਲਿਖੀਆਂ ਕੁੜੀਆਂ ਹਨ, ਇਕ ਇਸੇ ਤਰ੍ਹਾਂ ਹੀ ਸਤਨਾਮ ਸਿੰਘ, ਡਰੋਲੀ ਕਲਾਂ ਤੋਂ ਉਹ ਵੀ ਇੱਕ ਮਜ਼ਦੂਰ ਪਰਿਵਾਰ ਵਿਚੋਂ ਹੈ, ਉਸ ਦੇ ਤਿੰਨ ਬੱਚੇ ਪੜ੍ਹੇ ਲਿਖੇ ਹਨ, ਇਸੇ ਤਰ੍ਹਾਂ ਉਚੇ ਤੋਂ ਦੋ ਸਾਡੇ ਸਾਥੀ ਹਨ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਬੱਚਿਆਂ ਨੂੰ ਸਰਕਾਰ ਸਰਕਾਰੀ ਨੌਕਰੀਆਂ ਦਾ ਜ਼ਰੂਰ ਪ੍ਰਬੰਧ ਕਰਕੇ ਦੇਵੇ। ਇੱਕ ਇਹ ਗੱਲ ਹੈ। ਨੰਬਰ ਦੋ ਉਨ੍ਹਾਂ ਦੇ ਕੋਈ ਵੀ ਕਰਜ਼ੇ ਹਨ, ਚਾਹੇ ਸੁਸਾਇਟੀ ਦੇ ਹਨ, ਚਾਹੇ ਕਿਸੇ ਪ੍ਰਾਈਵੇਟ ਬੈਂਕ ਦੇ ਹਨ ਜਾਂ ਕੋਈ ਹੋਰ ਉਨ੍ਹਾਂ ਦੇ ਦੇਣਦਾਰੀ ਹੈ, ਕਿਉਂਕਿ ਉਹ ਬੱਚੇ ਦੇ ਨਹੀਂ ਸਕਦੇ, ਉਨ੍ਹਾਂ ਦੇ ਬਾਅਦ ਵਿਚ ਘਰ ਵਿਕ ਜਾਣਗੇ, ਇੱਕ ਉਹ ਉਨ੍ਹਾਂ ਦਾ ਕਰਜ਼ਾ ਸਰਕਾਰ ਦੇਵੇ। ਇਕ ਮੇਰੀ ਬੇਨਤੀ ਹੈ ਕਿ ਇਥੇ ਸਾਰੇ ਮਾਨਯੋਗ ਮੰਤਰੀ ਸਾਹਿਬਾਨ ਬੈਠੇ ਹਨ, ਭੁਪਿੰਦਰ ਸਿੰਘ, ਪਿੰਡ ਬਲੀਨਾ ਤੋਂ ਉਸ ਦੇ ਘਰ ਦਾ ਸਪੀਕਰ ਸਾਹਿਬ, 3,50000/- ਰੁਪਏ ਬਿਜਲੀ ਦਾ ਬਿੱਲ ਆ ਗਿਆ ਤੇ ਲੋਕਾਂ ਨੇ ਉਨ੍ਹਾਂ ਨੂੰ 10-10, 20-20, 50-50 ਹਜ਼ਾਰ ਕਰਕੇ ਐਨ.ਆਰ.ਆਈ.ਭਰਾਵਾਂ ਨੇ ਦਿੱਤੇ ਹਨ ਉਹ ਤਾਂ ਸਾਰੇ ਤਿੰਨ ਲੱਖ ਪੰਜਾਹ ਹਜ਼ਾਰ ਬਿਜਲੀ ਦੇ ਬਿੱਲ ਨੂੰ ਹੀ ਚਲਿਆ ਜਾਣਾ ਹੈ, ਉਨ੍ਹਾਂ ਦੇ ਬੱਚਿਆਂ ਦੇ ਪੱਲੇ ਕੁਝ ਨਹੀਂ ਪੈਣਾ । ਇਸ ਕਰਕੇ ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਉਨ੍ਹਾਂ ਦੇ ਜਿਹੜੇ ਵੀ ਕੋਈ ਬਿਜਲੀ ਦੇ ਬਕਾਏ, ਬਿੱਲ ਸਾਢੇ ਤਿੰਨ ਲੱਖ ਰੁਪਏ ਹਨ ਉਹ ਮਾਫ ਕਰ ਦਿੱਤੇ ਜਾਣ।

**ਮਾਨਯੋਗ ਸਪੀਕਰ:** ਉਨ੍ਹਾਂ ਦੀ ਮਦਦ ਕੀਤੀ ਜਾਵੇ। ਹਾਂ ਜੀ, ਸ਼੍ਰੀ ਅੰਗਦ ਸਿੰਘ ਜੀ।

**ਸ਼੍ਰੀ ਅੰਗਦ ਸਿੰਘ:** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਪਿਛਲੇ ਤਿੰਨ ਦਿਨਾਂ ਤੋਂ ਲਗਾਤਾਰ ਕੋਸ਼ਿਸ਼ ਕਰ ਰਿਹਾ ਸੀ ਕਿ ਰਣਜੀਤ ਸਿੰਘ ਜਿਹੜਾ ਮੁੱਦਾ ਜੋ 26 ਜਨਵਰੀ ਵਾਲੇ ਦਿਨ ਸਿੰਘੂ ਬਾਰਡਰ ਉਤੇ ਹਿਊਮਨ ਰਾਇਟਸ ਦੀਆਂ ਜੋ ਵਾਇਓਲੇਸ਼ਨਜ਼ ਹੋਈਆਂ, ਮੇਰੇ ਤੋਂ ਪਹਿਲਾਂ ਖਹਿਰਾ ਸਾਹਿਬ ਨੇ ਗੱਲ ਕੀਤੀ ਕਿਉਂਕਿ ਇਹ ਮੇਰੇ ਹਲਕੇ ਦਾ ਆਪਣਾ ਮਸਲਾ ਹੈ, ਮੇਰੇ ਹਲਕੇ ਵਿੱਚ ਪਿੰਡ ਕਾਜਮਪੁਰ ਪੈਂਦਾ ਹੈ ਜਿਥੋਂ ਦਾ ਇਹ ਰਣਜੀਤ ਸਿੰਘ ਰਹਿਣ ਵਾਲਾ ਹੈ, ਇਹ 22 ਸਾਲ ਦਾ ਨੌਜਵਾਨ ਹੈ। ਸਾਡੇ ਪਰਿਵਾਰ ਨਾਲ ਇਸ ਪਰਿਵਾਰ ਨਾਲ ਬਹੁਤ ਪੁਰਾਣੇ ਸਬੰਧ ਰਹੇ ਹਨ ਔਰ ਮੈਂ ਆਪ ਇਸ ਪਰਿਵਾਰ ਦੇ ਕੋਲ ਜਾ ਕੇ ਆਇਆ ਸੀ ਔਰ ਆਪਣੇ ਵਲੋਂ ਜੋ ਹੈਲਪ ਹੋ ਸਕਦੀ ਸੀ, ਆਪਣੇ ਵੱਲੋਂ ਕਰਨ ਦੀ ਕੋਸ਼ਿਸ਼ ਕੀਤੀ। ਸਰ, ਮੈਂ ਤੁਹਾਡੇ ਰਾਹੀਂ ਹਾਊਸ ਦਾ, ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਔਰ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕੱਲੀ ਰਣਜੀਤ ਸਿੰਘ ਗੱਲ ਨਹੀਂ ਹੈ, ਜਿੰਨੇ ਵੀ ਆਪਣੇ ਕਿਸਾਨ, ਮਜ਼ਦੂਰ ਜਿਨ੍ਹਾਂ ਉੱਤੇ 26 ਜਨਵਰੀ ਵਾਲੇ ਦਿਨ ਔਰ ਉਸ ਤੋਂ ਅੱਗੇ ਪਿੱਛੇ ਜੋ ਭਾਰਤ ਸਰਕਾਰ ਨੇ ਉਨ੍ਹਾਂ ਉਤੇ ਗਲਤ ਮੁਕੱਦਮੇ ਦਰਜ ਕੀਤੇ, ਜਿਹੜੇ ਦੇਸ਼ ਧ੍ਰੋਹੀ ਮੁਕੱਦਮੇ ਦਰਜ ਕੀਤੇ ਗਏ ਹਨ ਉਨ੍ਹਾਂ ਦੀ

ਸਰਕਾਰ ਨੂੰ ਇੱਕ ਪਰਾਪਰ ਪਲਾਨਿੰਗ ਕਰਨੀ ਚਾਹੀਦੀ ਹੈ, ਉਨ੍ਹਾਂ ਨੂੰ ਲੀਗਲ ਅਸਿਸਟੈਂਸ ਦਿਵਾਉਣੀ ਚਾਹੀਦੀ ਹੈ, ਇਹ ਤੁਸੀਂ ਭਾਵੇਂ ਏ.ਜੀ.ਆਫਿਸ ਦੇ ਰਾਹੀਂ ਦਿਵਾਉ, ਭਾਵੇਂ ਕੋਈ ਫਾਈਨਾਂਸ਼ੀਅਲ ਏਡ ਦਿਵਾਉ ਕਿਉਂਕਿ ਇਹ ਜਿੰਨੇ ਲੋਕ ਹਨ ਇਹ ਕੋਈ ਫਾਈਨਾਂਸ਼ੀਅਲੀ ਸਟਰੌਂਗ ਨਹੀਂ ਹਨ, ਜੇ ਮੈਂ ਰਣਜੀਤ ਸਿੰਘ ਦੀ ਗੱਲ ਕਰਾਂ, ਸਿਰਫ 6 ਕਿੱਲੇ ਦੇ ਇਹ ਮਾਲਕ ਹਨ ਔਰ ਰਣਜੀਤ ਸਿੰਘ ਉਤੇ 9 ਮੁਕੱਦਮੇ ਦਰਜ ਹੋਏ ਹਨ, ਜਿਨ੍ਹਾਂ ਵਿਚੋਂ 4 ਮੁਕੱਦਮਿਆਂ ਵਿੱਚ ਉਸ ਦੀ ਬੇਲ ਹੋ ਚੁੱਕੀ ਹੈ, ਹਾਲੇ ਵੀ 5 ਮੁਕੱਦਮਿਆਂ ਵਿੱਚ ਉਸ ਦੀ ਬੇਲ ਨਹੀਂ ਹੋਈ । ਸੋ, ਮੈਂ ਹੁਣੇ ਵੀ ਥੋੜ੍ਹੇ ਦਿਨ ਪਹਿਲਾਂ ਪਰਿਵਾਰ ਨਾਲ ਗੱਲ ਵੀ ਕੀਤੀ ਸੀ, ਪਿੰਡ ਦੇ ਜ਼ਿੰਮੇਵਾਰ ਲੋਕਾਂ ਨਾਲ ਵੀ ਗੱਲ ਕੀਤੀ ਸੀ, ਉਹ ਹਾਲੇ ਵੀ ਬਹੁਤ ਬੇਬਸ ਮਹਿਸੂਸ ਕਰਦੇ ਹਨ ਕਿਉਂਕਿ ਪਿੰਡ ਦੇ ਬੰਦੇ ਨੂੰ ਦਿੱਲੀ ਜਾ ਕੇ ਵਕੀਲ ਕਰਨਾ, ਸਾਰਾ ਕੁਝ ਕਰਨਾ ਬੜਾ ਮੁਸ਼ਕਲ ਕੰਮ ਹੈ। ਮੇਰੀ ਤੁਹਾਨੂੰ ਇਹ ਬੇਨਤੀ ਹੈ ਕਿ ਜਿੰਨੇ ਵੀ ਪੰਜਾਬ ਦੇ ਲੋਕ ਹਨ, ਜਿਵੇਂ ਵੱਖ ਵੱਖ ਐਮ.ਐਲ.ਏ.ਸਾਹਿਬਾਨ ਨੇ ਆਪਣੇ ਆਪਣੇ ਮਸਲੇ ਰੱਖੇ ਹਨ। ਉਨ੍ਹਾਂ ਦੀ ਲਿਸਟ ਬਣਾ ਕੇ, ਉਨ੍ਹਾਂ ਦੀ ਹੈਲਪ ਕੀਤੀ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਰੋਜ਼ੀ ਬਕਰੰਦੀ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ..........

**ਮਾਨਯੋਗ ਸਪੀਕਰ:** ਦੇਖੋ, ਚੰਦੂਮਾਜਰਾ ਜੀ, ਤੁਸੀਂ ਅੱਜ ਸਵੇਰ ਦੇ ਅੱਠ ਵਾਰੀ ਬੋਲ ਲਏ ਹਨ, ਮੈਂ ਨਹੀਂ ਤੁਹਾਨੂੰ ਟਾਈਮ ਦੇਣਾ, ਵਿਚਾਰੇ ਬਾਕੀ ਮੈਂਬਰ ਜਿਹੜੇ ਸਵੇਰ ਦਾ ਟਾਈਮ ਮੰਗ ਰਹੇ ਹਨ, ਆਹ ਰੋਜ਼ੀ ਬਰਕੰਦੀ ਸਵੇਰ ਦਾ ਟਾਈਮ ਮੰਗ ਰਹੇ ਹਨ, ਤੁਸੀਂ ਹਰ ਗੱਲ ਵਿਚ ਉਠ ਕੇ ਖੜ੍ਹੇ ਹੁੰਦੇ ਹਨ। ਮੈਂ ਬਿਲਕੁਲ ਟਾਈਮ ਨਹੀਂ ਦੇਣਾ। (ਵਿਘਨ) ਰੋਜ਼ੀ ਬਰਕੰਦੀ। ਨਿਰਮਲ ਸਿੰਘ ਜੀ ਤੁਹਾਨੂੰ ਸਮਾਂ ਦਿਆਂਗੇ, ਤੁਸੀਂ ਬੋਲੋਗੇ।

**ਸਰਦਾਰ ਕੰਵਰਜੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡਾ ਇੱਕ ਬੜੇ ਅਹਿਮ ਮਸਲੇ ਉਤੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿਉਂਕਿ ਸੀ.ਐਮ.ਸਾਹਿਬ ਹਾਊਸ ਵਿੱਚ ਨਹੀਂ ਹਨ। ਪਿਛੇ ਜਿਹੇ, 10-15 ਦਿਨ ਪਹਿਲਾਂ ਫਰੀਦਕੋਟ ਵਿੱਚ ਇੱਕ ਬਡਾ ਵੱਡਾ ਹਾਦਸਾ ਵਾਪਰਿਆ ਹੈ। ਇੱਕ ਕਰਨ ਕਟਾਰੀਆ ਨਾਂ ਦਾ ਠੇਕੇਦਾਰ ਹੈ ਜਿਸ ਨੇ ਦੁਖੀ ਹੋ ਕੇ ਖੁਦ ਨੂੰ ਗੋਲੀ ਮਾਰੀ, ਆਪਦੇ ਦੋਨਾਂ ਬੱਚਿਆਂ ਨੂੰ ਗੋਲੀ ਮਾਰੀ ਅਤੇ ਆਪਦੇ ਵਾਈਫ ਨੂੰ ਗੋਲੀ ਮਾਰੀ। ਬਦਕਿਸਮਤੀ ਦੇ ਨਾਲ ਉਸ ਦੀ ਵਾਈਫ ਸਰਵਾਈਵ ਕਰ ਗਈ ਪਰ ਉਹ ਤੇ ਉਸ ਦੇ ਦੋਨੋਂ ਬੇਟੇ ਮਰ ਗਏ। ਅੱਜ ਵੀਹ ਦਿਨ ਹੋ ਗਏ, ਐਫ.ਆਈ.ਆਰ. ਰਜਿਸਟਰਡ ਹੋਈ ਹੋਈ ਹੈ, ਪਰ ਫਰੀਦਕੋਟ ਪੁਲਿਸ ਨੇ ਕੋਈ ਕਾਰਵਾਈ ਨਹੀਂ ਕੀਤੀ । ਜਿਹੜੇ ਬੱਚੇ ਜਿਨ੍ਹਾਂ ਨੂੰ ਉਨ੍ਹਾਂ ਨੇ ਗੋਲੀ ਮਾਰੀ ਹੈ, ਆਪਾਂ ਨੂੰ ਤਾਂ ਬੱਚਿਆਂ ਦੇ

ਥੱਪੜ ਮਾਰਨੇ ਔਖੇ ਹੋ ਜਾਂਦੇ ਹਨ ਲੇਕਿਨ ਉਸ ਨੇ ਆਪਣੇ ਬੱਚਿਆਂ ਨੂੰ ਗੋਲੀ ਮਾਰੀ, ਉਹ ਕਿਸ ਹਾਲਾਤਾਂ ਵਿੱਚ ਮਾਰੀ। ਮੈਂ ਇਕੋ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਸ ਇਨਸਾਨ ਦੇ ਕਰਕੇ ਆਹ ਪੰਜਾਬ ਦੇ ਵਿੱਚ ਏਡਾ ਵੱਡਾ ਹਾਦਸਾ ਵਾਪਰਿਆ ਹੈ, ਮੌਜੂਦਾ ਕਾਂਗਰਸ ਪਾਰਟੀ ਦੇ ਰਾਜਾ ਵੜਿੰਗ ਜੀ ਅਤੇ ਉਨ੍ਹਾਂ ਦੇ ਰਿਸ਼ਤੇਦਾਰ ਡਿੰਪੀ ਵਿਨਾਇਕ ਜੀ ਵਿਰੁੱਧ ਕਾਰਵਾਈ ਦੀ ਡਿਮਾਂਡ ਕਰਦੇ ਹਾਂ। ਉਨ੍ਹਾਂ ਦੇ ਖਿਲਾਫ ਕਾਰਵਾਈ ਕਰਕੇ ਇਸ ਪਰਿਵਾਰ ਨੂੰ ਇਨਸਾਫ ਦਿੱਤਾ ਜਾਵੇ, ਇਹ ਮੇਰੀ ਤੁਹਾਨੂੰ ਡਿਮਾਂਡ ਹੈ। ਸੀ.ਐਮ ਸਾਹਿਬ ਹਾਊਸ ਵਿੱਚ ਨਹੀਂ ਹਨ। ਮੈਂ ਸੀ.ਐਮ ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਜਿਹੜਾ ਇੰਨਾ ਵੱਡਾ ਮਸਲਾ ਹੋਇਆ ਹੈ, ਇਸ ਤੇ ਕਾਰਵਾਈ ਕਰਨੀ ਬੜੀ ਹੀ ਜ਼ਰੂਰੀ ਹੈ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਤੁਹਾਡੀ ਬਹੁਤ ਮਿਹਰਬਾਨੀ। ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਟਾਈਮ ਦਿੱਤਾ ਹੈ। ਦਿੱਲੀ ਦੇ ਬਾਰਡਰਾਂ ਤੇ ਸਾਡੇ ਪੰਜਾਬ ਦੀਆਂ ਮਾਂਵਾਂ-ਭੈਣਾਂ, ਕਿਸਾਨ ਵੀਰ ਪੰਜਾਬ ਦੀ ਕਿਸਾਨੀ ਨੂੰ ਬਚਾਉਣ ਲਈ ਘੋਲ ਲੜ ਰਹੇ ਹਨ, ਮੇਰੇ ਸਾਰੇ ਸਤਿਕਾਰਯੋਗ ਸਾਥੀਆਂ ਨੇ ਉਨ੍ਹਾਂ ਦਾ ਦਰਦ ਵੀ ਜ਼ਾਹਿਰ ਕੀਤਾ ਹੈ ਅਤੇ ਇਹ ਆਪਣਾ ਫਰਜ਼ ਵੀ ਹੈ ਅਤੇ ਉਨ੍ਹਾਂ ਦੀ ਮਦਦ ਕਰਨਾ ਆਪਣੀ ਡਿਊਟੀ ਵੀ ਹੈ। ਸਰ, ਮੈਂ ਤੁਹਾਡੇ ਜ਼ਰੀਏ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਇਕ ਖਦਸ਼ਾ ਜ਼ਾਹਿਰ ਹੋ ਰਿਹਾ ਹੈ। ਅੱਜ ਟ੍ਰਿਬਿਊਨ ਅਖਬਾਰ ਵਿੱਚ ਇਕ ਖਬਰ ਛਪੀ ਹੈ...(ਇਸ ਸਮੇਂ ਖੁਰਾਕ ਤੇ ਸਿਵਲ ਸਪਲਾਈ ਮੰਤਰੀ ਆਪਣੀ ਸੀਟ ਤੇ ਖੜ੍ਹੇ ਸਨ।) ਮੰਤਰੀ ਜੀ, ਬੈਠੋ ਜ਼ਰਾ। *(ਹਾਸਾ)* ਮਹਿਕਮਾ ਇਨ੍ਹਾਂ ਦਾ ਹੈ ਮੈਂ ਇਸ ਕਰਕੇ ਬੇਨਤੀ ਕੀਤੀ ਹੈ।

**ਮਾਨਯੋਗ ਸਪੀਕਰ** : ਇਕ ਮਿੰਟ ਜੀ। ਤੁਸੀਂ ਡਾਇਰੈਕਸ਼ਨ ਨਹੀਂ ਦੇ ਸਕਦੇ।

**ਸ਼੍ਰੀ ਅਮਨ ਅਰੋੜਾ** : ਇਹ ਮੇਰੇ ਵੱਡੇ ਭਰਾ ਹਨ ਅਤੇ ਮੈਂ ਹੱਕ ਨਾਲ ਕਿਹਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ)** : ਇਨ੍ਹਾਂ ਕੋਲ ਸਪੀਕਰ ਦੀਆਂ ਪਾਵਰਾਂ ਹਨ।

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਤੁਸੀਂ ਫਾਦਰਲੀ ਫਿਗਰ ਹੋ ਅਤੇ ਉਹ ਸਾਡੇ ਵੱਡੇ ਭਰਾਵਾਂ ਵਰਗੇ ਹਨ। ਮਸਲਾ ਉਨ੍ਹਾਂ ਨਾਲ ਰਿਲੇਟਿਡ ਹੈ। ਟ੍ਰਿਬਿਊਨ ਅਖਬਾਰ ਵਿੱਚ ਖਬਰ ਛਪੀ ਹੈ, ਐਫ.ਸੀ.ਆਈ. ਨੇ ਕਿਹਾ ਹੈ ਕਿ Direct payment into farmers account from this season. ਮਸਲਾ ਇਹ ਹੈ। ਮੰਤਰੀ ਜੀ ਦੀ ਕਈ ਵਾਰ ਕੇਂਦਰ ਸਰਕਾਰ ਨਾਲ ਮੀਟਿੰਗ ਬਾਰੇ ਖਬਰਾਂ ਵਿੱਚ ਪੜ੍ਹਦੇ ਰਹਿੰਦੇ ਹਾਂ ਪਰ ਇਸ਼ੂ ਇਹ ਹੈ ਕਿ ਤਕਰੀਬਨ 24,000 ਕਰੋੜ ਇਸ ਸਾਲ ਆਉਣਾ ਹੈ। ਪੰਜਾਬ ਵਿੱਚ 40% ਕਿਸਾਨ ਠੇਕੇ ਤੇ ਜ਼ਮੀਨ ਲੈ ਕੇ

ਵਾਹੁੰਦੇ ਹਨ। ਰੈਵੇਨਿਊ ਰਿਕਾਰਡ ਵਿੱਚ ਠੇਕੇ ਵਾਲੇ ਤਾਂ ਚੜ੍ਹੇ ਹੀ ਨਹੀਂ ਹੋਏ ਪਰ ਜਿਹੜੇ ਓਨਰ ਹਨ, ਉਨ੍ਹਾਂ ਦਾ ਨਾਂ ਵੀ ਚੜ੍ਹਿਆ ਨਹੀਂ ਹੋਇਆ। ਮਸਲਾ ਇਹ ਹੈ ਕਿ ਪਹਿਲਾਂ ਇਹ ਮਹਿਸੂਸ ਹੁੰਦਾ ਸੀ ਕਿ ਇਨ੍ਹਾਂ ਤਿੰਨ ਕਾਲੇ ਕਾਨੂੰਨਾਂ ਰਾਹੀਂ ਕੇਂਦਰ ਸਰਕਾਰ ਪੰਜਾਬ ਦੇ ਕਿਸਾਨਾਂ, ਮਜ਼ਦੂਰਾਂ, ਆੜਤੀਆਂ ਅਤੇ ਕੁੱਲ ਪੰਜਾਬੀਆਂ ਨੂੰ ਹਲਾਲ ਕਰਨ ਲੱਗੀ ਹੈ ਪਰ ਇਨ੍ਹਾਂ ਨੇ ਮਹੀਨੇ ਤੱਕ ਪੰਜਾਬ ਨੂੰ ਝਟਕਾ ਹੀ ਦੇਣਾ ਹੈ। ਜੇਕਰ 24,000 ਕਰੋੜ ਰੁਪਏ ਦੀ ਪੇਮੈਂਟ ਹੋਣੀ ਹੈ ਅਤੇ ਰੈਵੇਨਿਊ ਰਿਕਾਰਡ ਵਿੱਚ 40% ਬੰਦਿਆਂ ਦਾ ਨਾਂ ਨਹੀਂ ਚੜ੍ਹਿਆ ਹੋਇਆ, ਫੇਰ ਤਾਂ ਪੰਜਾਬ ਦਾ 10,000 ਕਰੋੜ ਰੁਪਿਆ ਤਾਂ ਇਵੇਂ ਹੀ ਰੁਲ ਜਾਵੇਗਾ। ਤੁਸੀਂ please assume ਕਰਕੇ ਦੇਖੋ ਕਿ ਮਹੀਨੇ ਬਾਅਦ ਹਾਲ ਕੀ ਹੋਣਾ ਹੈ। ਕਿਸਾਨ ਚਾਹੇ ਛੋਟਾ ਹੈ, ਚਾਹੇ ਠੇਕੇ ਤੇ ਜ਼ਮੀਨ ਲੈ ਕੇ ਵਾਹੁੰਦਾ ਹੈ, ਮੰਡੀ ਵਿੱਚ ਫਸਲ ਲੈ ਕੇ ਆਵੇਗਾ ਅਤੇ ਆੜ੍ਹਤੀਆਂ ਨੇ ਕਹਿਣਾ ਹੈ ਕਿ ਮੇਰੇ ਕੋਲ ਜਿਣਸ ਨਾ ਸੁੱਟੀ ਕਿਉਂਕਿ ਮੇਰੇ ਕੋਲ ਪੇਮੈਂਟ ਨਹੀਂ ਆਉਣੀ। ਕਿਸਾਨ ਨੂੰ ਪੇਮੈਂਟ ਨਹੀਂ ਆ ਸਕਦੀ ਕਿਉਂਕਿ ਉਸ ਦਾ ਨਾਂ ਰਿਕਾਰਡ ਤੇ ਨਹੀਂ ਚੜ੍ਹਿਆ ਹੋਇਆ। ਇਸ ਪ੍ਰਕਾਰ ਪੰਜਾਬ ਵਿੱਚ chaos ਮੱਚ ਜਾਵੇਗਾ, ਤਰਥੱਲੀ ਮੱਚ ਜਾਵੇਗੀ। ਮੇਰੀ ਤੁਹਾਡੇ ਜ਼ਰੀਏ ਸਰਕਾਰ ਨੂੰ ਇਹ ਬੇਨਤੀ ਹੈ, ਸੀ.ਐਮ ਸਾਹਿਬ ਆ ਜਾਂਦੇ ਹਨ, ਆਪਾਂ ਸਾਰੇ ਸੀ.ਐਮ ਸਾਹਿਬ ਨੂੰ ਬੇਨਤੀ ਕਰੀਏ। ਉਨ੍ਹਾਂ ਕਾਨੂੰਨਾਂ ਦਾ ਕੀ ਬਣਨਾ ਹੈ ਜਾਂ ਕੀ ਨਹੀਂ ਬਣਨਾ, ਉਸ ਵਾਸਤੇ ਆਪਾਂ ਸਾਰੇ ਪੰਜਾਬ ਵਾਲੇ ਰਲ-ਮਿਲ ਕੇ ਲੜਾਈ ਲੜ ਰਹੇ ਹਾਂ ਪਰ ਮਹੀਨੇ ਬਾਅਦ ਇਕ ਬਹੁਤ ਵੱਡੀ ਤਰਥੱਲੀ, ਇਕ ਬਹੁਤ ਵੱਡੀ ਬਿਪਤਾ ਪੰਜਾਬ ਸਿਰ ਨਾ ਪੈ ਜਾਵੇ, ਇਹ ਬਹੁਤ ਕੋਝੀ ਸਾਜ਼ਿਸ਼ ਹੈ ਕਿ ਆੜ੍ਹਤੀਆਂ ਅਤੇ ਕਿਸਾਨਾਂ ਨੂੰ ਲੜਾ ਦਿਓ। ਇਸ ਤੋਂ ਵਧੀਆ ਅਤੇ ਸੌਖਾ ਤਰੀਕਾ ਕੇਂਦਰ ਸਰਕਾਰ ਨੂੰ ਨਹੀਂ ਲੱਭਣਾ ਨਹੀਂ ਸੀ ਅਤੇ ਉਹ ਇਹ ਰਾਹ ਅਡਾਪਟ ਕਰਨ ਲੱਗੇ ਹੋਏ ਹਨ। ਮੇਰੀ ਤੁਹਾਡੇ ਜ਼ਰੀਏ ਅੱਜ ਹੱਥ ਜੋੜ ਕੇ ਇਹੀ ਬੇਨਤੀ ਹੈ।

**Mr. Speaker** : Thank you.

**ਸ਼੍ਰੀ ਅਮਨ ਅਰੋੜਾ** : ਸੀ.ਐਮ ਸਾਹਿਬ ਆ ਜਾਣ, ਹਾਊਸ ਦੇ ਮੈਂਬਰਾਂ ਦੀ ਇਕ ਕਮੇਟੀ ਬਣਾ ਦਿਓ ਅਤੇ ਮਹੀਨੇ ਬਾਅਦ ਕੋਈ ਪ੍ਰਾਬਲਮ ਨਾ ਆਵੇ, ਇਸ ਵਾਸਤੇ ਚਾਹੇ ਸੀ.ਐਮ ਸਾਹਿਬ ਪ੍ਰਧਾਨ ਮੰਤਰੀ ਤੋਂ ਟਾਈਮ ਲੈਣ, ਚਾਹੇ ਫੂਡ ਐਂਡ ਸਪਲਾਈ ਮਨਿਸਟਰ ਤੋਂ ਲੈਣ, ਐਫ.ਸੀ.ਆਈ ਕੋਲ ਆਪਾਂ ਚੱਲੀਏ। ਪੰਜਾਬ ਵਿੱਚ ਇਕ ਬਹੁਤ ਵੱਡਾ chaos ਖੜ੍ਹਾ ਹੋ ਜਾਣਾ ਹੈ, ਇਸ ਵੱਲ ਮੈਂ ਸਾਰਿਆਂ ਦਾ ਧਿਆਨ ਦਿਵਾਉਣਾ ਚਾਹੁੰਦਾ ਸੀ। ਬਹੁਤ ਬਹੁਤ ਧੰਨਵਾਦ।

**ਸ਼੍ਰੀਮਤੀ ਸਤਕਾਰ ਕੌਰ** : ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦੀ ਹਾਂ ਕਿ ਜਿਹੜਾ ਮੇਰਾ ਫਿਰੋਜ਼ਪੁਰ ਦਿਹਾਤੀ ਹਲਕਾ ਹੈ, ਜਿਹੜੀ ਫਿਰੋਜ਼ਪੁਰ ਦਿਹਾਤੀ ਨੂੰ ITI ਅਨਾਊਂਸ ਹੋਈ ਸੀ, ਸਾਲ 2017 ਵਿੱਚ ਹੀ

ਮਨਿਸਟਰ ਸਾਹਿਬ ਨੇ ਕਹਿ ਦਿੱਤਾ ਸੀ ਕਿ ਤੁਹਾਨੂੰ ITI ਦਿੱਤੀ ਜਾਵੇਗੀ। ਸਰ, ਚਾਰ ਸਾਲ ਹੋ ਗਏ ਹਨ, ਅਸੀਂ ਜਗ੍ਹਾ ਵੀ ਲੈ ਕੇ ਦੇ ਦਿੱਤੀ ਹੈ, ਹੋਰ ਸਾਰਾ ਕੁਝ ਵੀ ਕਰ ਦਿੱਤਾ ਹੈ ਪਰੰਤੂ ਉਥੇ ਹਾਲੇ ਤੱਕ ਇਕ ਇੱਟ ਵੀ ਨਹੀਂ ਲੱਗੀ।ਸਾਡੇ ਫਿਰੋਜ਼ਪੁਰ ਦਿਹਾਤੀ ਨੂੰ ਇਕ ITI ਹੀ ਮਿਲੀ ਹੈ, ਕਿਰਪਾ ਕਰਕੇ ਉਸ ਨੂੰ ਬਣਵਾਇਆ ਜਾਵੇ।

ਦੂਜਾ, ਜਿਹੜੇ ਸਾਡੇ ਐਸ.ਸੀ ਜਾਂ ਗਰੀਬ ਪਰਿਵਾਰ ਹਨ, ਉਨ੍ਹਾਂ ਦਾ ਬਹੁਤ ਬੁਰਾ ਹਾਲ ਹੈ। ਨਾ ਤਾਂ ਉਨ੍ਹਾਂ ਨੂੰ ਪੈਨਸ਼ਨਾਂ ਮਿਲਦੀਆਂ ਹਨ ਤੇ ਨਾ ਹੀ ਜਿਹੜੇ ਬਿਜਲੀ ਦੇ ਬਿਲ ਹਨ...(ਵਿਘਨ)

**ਮਾਨਯੋਗ ਸਪੀਕਰ:** ਇੱਕ ਮਿੰਟ ਜੀ। ਸ਼੍ਰੀ ਬ੍ਰਹਮ ਮਹਿੰਦਰਾ ਜੀ, ਕਿਉਂਕਿ ਅੱਜ ਵਜ਼ੀਰ ਸਾਹਿਬ ਚੰਨੀ ਜੀ ਇੱਥੇ ਨਹੀਂ ਹਨ। ਸੋ, ਤੁਸੀਂ ਉਨ੍ਹਾਂ ਨਾਲ ਸਬੰਧਤ ਰਿਕੁਐਸਟ ਨੂੰ ਨੋਟ ਕਰਕੇ ਉਨ੍ਹਾਂ ਨੂੰ ਕਨਵੇਅ ਕਰ ਦੇਣਾ, ਜਿਹੜੀ ਆਈ.ਟੀ.ਆਈ ਵਾਲੀ ਗੱਲ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਠੀਕ ਹੈ ਜੀ। As per directions, ਮੈਂ ਇਨ੍ਹਾਂ ਦੇ ਮਨਿਸਟਰ ਸਾਹਿਬ ਨਾਲ ਗੱਲ ਕਰ ਲਵਾਂਗਾ।

**ਮਾਨਯੋਗ ਸਪੀਕਰ:** ਹਾਂ ਜੀ, ਉਨ੍ਹਾਂ ਨਾਲ ਗੱਲ ਕਰ ਲੈਣਾ। ਸ਼੍ਰੀਮਤੀ ਸਤਕਾਰ ਕੌਰ ਜੀ, ਇਹ ਵਜ਼ੀਰ ਸਾਹਿਬ ਤੁਹਾਡੀ ਗੱਲ ਉਨ੍ਹਾਂ ਤੱਕ ਪਹੁੰਚਾਉਣਗੇ ਜੀ।

**ਸ਼੍ਰੀਮਤੀ ਸਤਕਾਰ ਕੌਰ:** ਠੀਕ ਹੈ, ਸਰ। ਸਰ, ਜਿਹੜੇ ਸਾਡੇ ਗਰੀਬ ਐਸ.ਸੀ. ਪਰਿਵਾਰ ਹਨ, ਉਨ੍ਹਾਂ ਨੂੰ 20-20, 25-25 ਹਜ਼ਾਰ ਰੁਪਏ ਦੇ ਬਿਲ ਆਏ ਹਨ, ਕਿਰਪਾ ਕਰਕੇ ਸੀ.ਐਮ. ਸਾਹਿਬ ਨੂੰ ਕਹਿ ਕੇ ਉਨ੍ਹਾਂ ਦੇ ਜਿਹੜੇ ਬਿਲ ਹਨ, ਉਹ ਮੁਆਫ ਕਰਵਾਏ ਜਾਣ। (ਥੰਪਿੰਗ) ਇਹ ਪੂਰੇ ਪੰਜਾਬ ਦਾ ਮਸਲਾ ਹੈ ਜੀ। ਗਰੀਬਾਂ ਦੇ ਬਿਲ ਜ਼ਰੂਰ ਮੁਆਫ ਕਰਵਾਏ ਜਾਣ।

**ਸਰਦਾਰ ਪਿਰਮਲ ਸਿੰਘ ਧੌਲਾ:** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਫਿਰ ਕਿਸਾਨੀ ਸੰਘਰਸ਼ ਵੱਲ ਲਿਜਾਉਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਪਹਿਲਾਂ ਮਜੀਠੀਆ ਸਾਹਿਬ ਤੇ ਖਹਿਰਾ ਸਾਹਿਬ ਨੇ ਗੱਲ ਕੀਤੀ ਹੈ ਕਿ ਜਿਹੜੇ ਉਥੇ ਕਿਸਾਨ ਤੇ ਨੌਜਵਾਨ ਪਹੁੰਚੇ ਹੋਏ ਹਨ, ਉਨ੍ਹਾਂ ਦੇ ਉੱਤੇ ਪੁਲਿਸ ਵੱਲੋਂ ਅਤੇ ਬੀ.ਜੇ.ਪੀ. ਦੇ ਲੋਕਾਂ ਵੱਲੋਂ ਤਸ਼ਦੱਦ ਕੀਤਾ ਗਿਆ। 26 ਦੀ ਘਟਨਾ ਤੋਂ ਬਾਅਦ, ਉਸੇ ਤਸ਼ਦੱਦ ਦੇ ਵਿੱਚ ਇੱਕ ਲੜਕਾ ਜਖ਼ਮੀ ਹੋਇਆ। ਮੇਰੇ ਹਲਕੇ ਦਾ ਪਿੰਡ ਪੰਧੇਰ ਹੈ, ਉਥੋਂ ਦਾ ਇੱਕ ਨੌਜਵਾਨ ਜਿਸ ਨੂੰ 'ਜੱਗੀ ਬਾਬਾ' ਕਿਹਾ ਜਾਂਦਾ ਹੈ, ਇਹ ਉਸ ਦੀ ਤਸਵੀਰ ਹੈ। (ਫੋਟੋ ਦਿਖਾਉਂਦੇ ਹੋਏ) ਉਸ ਨੌਜਵਾਨ ਦੀ ਕੁੱਟਮਾਰ ਕੀਤੀ ਗਈ ਅਤੇ ਉਸ ਦੀ ਪੱਗ ਉਤਾਰੀ ਗਈ। ਉਹ ਇੰਨੇ ਹੌਸਲੇ ਵਾਲਾ ਨਿਕਲਿਆ ਕਿ ਉਹ ਆਪਣੀ ਦਸਤਾਰ

ਜਿਹੜੀ ਕਿ ਬੀ.ਜੇ.ਪੀ. ਦੇ ਲੋਕਾਂ ਤੇ ਪੁਲਿਸ ਦੇ ਪੈਰਾਂ ਵਿੱਚ ਰੁਲ਼ ਰਹੀ ਸੀ, ਉਹ ਫੱਟੜ ਹੋਣ ਦੇ ਬਾਵਜੂਦ ਵੀ ਉਥੋਂ ਆਪਣੀ ਦਸਤਾਰ ਚੁੱਕ ਕੇ ਲਿਆਇਆ ਜਿਸ ਦੇ ਨਾਲ ਸੰਘਰਸ਼ ਨੂੰ ਇੱਕ ਹੁਲਾਰਾ ਮਿਲਿਆ। ਸੋ, ਜਥੇਬੰਦੀਆਂ ਤੇ ਆਮ ਲੋਕਾਂ ਵੱਲੋਂ ਉਸ ਦਾ ਮਾਣ ਸਨਮਾਨ ਕੀਤਾ ਗਿਆ। ਮੈਂ ਵੀ ਉਸ ਦੇ ਕੋਲ ਗਿਆ ਕਿਉਂਕਿ ਉਹ ਮੇਰੇ ਹਲਕੇ ਦਾ ਹੈ। ਸੋ, ਮੇਰੀ ਬੇਨਤੀ ਹੈ ਕਿ ਸਰਕਾਰ ਦੀ ਵੀ ਜ਼ਿੰਮੇਵਾਰੀ ਬਣਦੀ ਹੈ ਕਿ ਜਿਸ ਵਿਅਕਤੀ ਨੇ ਉਸ ਸੰਘਰਸ਼ ਨੂੰ ਹੁਲਾਰਾ ਦਿੱਤਾ, ਜਖ਼ਮੀ ਹੋਣ ਦੇ ਬਾਵਜੂਦ ਵੀ ਕਿਸਾਨੀ ਸੰਘਰਸ਼ ਦੀ ਇੱਜ਼ਤ ਬਚਾਈ। ਸਪੀਕਰ ਸਾਹਿਬ, ਉਸ ਦੀ ਮਦਦ ਲਈ ਸਰਕਾਰ ਵੱਲੋਂ ਕੋਈ ਤਾਂ ਭਰੋਸਾ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਸੰਦੋਆ ਸਾਹਿਬ, ਦੱਸੋ ਜੀ।

**ਸਰਦਾਰ ਪਿਰਮਲ ਸਿੰਘ ਧੌਲਾ:** ਸਪੀਕਰ ਸਾਹਿਬ, ਉਸ ਦੇ ਕੋਲ ਕੋਈ ਜ਼ਮੀਨ ਨਹੀਂ ਹੈ। ਉਹ ਬੇਜ਼ਮੀਨਾ ਹੈ, ਸਰਕਾਰ ਵੱਲੋਂ ਉਸ ਦੀ ਮਦਦ ਦਾ ਕੋਈ ਤਾਂ ਐਲਾਨ ਜਾਂ ਆਸ਼ਵਾਸਨ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਸਰਦਾਰ ਪਿਰਮਲ ਸਿੰਘ ਜੀ, ਜ਼ੀਰੋ ਆਵਰ ਵਿੱਚ ਸਰਕਾਰ ਨੇ ਜਵਾਬ ਨਹੀਂ ਦੇਣਾ ਹੁੰਦਾ ਅਤੇ ਨਾ ਹੀ ਐਸ਼ੋਰੈਂਸ ਦੇਣੀ ਹੁੰਦੀ ਹੈ। ਤੁਸੀਂ ਆਪਣੀ ਗੱਲ ਕਹਿਣੀ ਹੁੰਦੀ ਹੈ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ। ਮੈਂ ਉਨ੍ਹਾਂ ਤੋਂ ਜਵਾਬ ਨਹੀਂ ਮੰਗ ਸਕਦਾ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ। ਹੁਣ ਬੈਠ ਜਾਵੋ।

**ਸਰਦਾਰ ਪਿਰਮਲ ਸਿੰਘ ਧੌਲਾ:** ਸਪੀਕਰ ਸਾਹਿਬ, ਤੁਸੀਂ ਸਰਕਾਰ ਨੂੰ ਕੋਈ ਸਲਾਹ ਦੇ ਦਿਉ ਜੀ। ਉਸ ਦੀ ਮਦਦ ਹੋ ਜਾਵੇ।

**ਮਾਨਯੋਗ ਸਪੀਕਰ:** ਇਹ ਹੁਣ ਸੁਣਦੇ ਹਨ। ਸਾਰੀ ਸਰਕਾਰ ਸੁਣ ਰਹੀ ਹੈ, ਉਨ੍ਹਾਂ ਦੇ ਅਫ਼ਸਰ ਸੁਣਦੇ ਹਨ। ਇਹ ਕਾਰਵਾਈ ਕਰਨਗੇ। ਬਾਕੀ ਤਾਂ ਇਨ੍ਹਾਂ ਦੀ ਮਰਜ਼ੀ ਹੈ, ਮੈਂ ਹੁਣ ਕੀ ਕਹਾਂ?

**ਸਰਦਾਰ ਪਿਰਮਲ ਸਿੰਘ ਧੌਲਾ:** ਸਪੀਕਰ ਸਾਹਿਬ, ਤੁਹਾਡੀ ਗੱਲ ਚੰਗੀ ਤਰ੍ਹਾਂ ਸੁਣ ਲੈਣਗੇ।

**ਮਾਨਯੋਗ ਸਪੀਕਰ:** ਅੱਛਾ, ਹੁਣ ਬੈਠ ਜਾਵੋ ਜੀ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਟਾਈਮ ਦਿੱਤਾ ਹੈ। ਮੇਰੇ ਇਲਾਕੇ ਦਾ ਇੱਕ ਮਸਲਾ ਹੈ, ਮੈਂ ਇਹ ਤੁਹਾਡੇ ਧਿਆਨ ਵਿੱਚ ਵੀ ਲਿਆਂਦਾ ਸੀ। ਮੇਰੇ ਇਲਾਕੇ ਵਿੱਚ ਮੁੰਨੇ ਦਾ ਸੰਤ ਬਾਬਾ ਸੇਵਾ ਸਿੰਘ ਕਾਲਜ ਹੈ।

**ਮਾਨਯੋਗ ਸਪੀਕਰ:** ਹਾਂ ਜੀ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਪਿਛਲੀ ਅਕਾਲੀ ਦਲ ਦੀ ਸਰਕਾਰ ਦੇ ਮਨਿਸਟਰ ਉਸ ਨੂੰ ਸਰਕਾਰ ਕੋਲ ਹੈਂਡ ਓਵਰ ਕਰ ਗਏ ਹਨ। ਪਰ ਅੱਜ ਉਥੇ ਪ੍ਰਿੰਸੀਪਲ ਦੀ ਅਸਾਮੀ ਨਹੀਂ ਹੈ, ਨਾ ਹੀ ਕੰਪਿਊਟਰ ਟੀਚਰ ਹੈ, ਨਾ ਹੀ ਹੋਰ ਕੋਈ ਅਸਾਮੀਆਂ ਪੂਰੀਆਂ ਹਨ। ਇਹ ਮੇਰੇ ਇਲਾਕੇ ਦੇ ਲੋਕਾਂ ਨੇ ਇਹ ਮਸਲਾ ਤੁਹਾਡੇ ਧਿਆਨ ਵਿੱਚ ਵੀ ਲਿਆਂਦਾ ਸੀ।

**ਮਾਨਯੋਗ ਸਪੀਕਰ:** ਹਾਂ ਜੀ, ਲਿਆਂਦਾ ਹੈ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਮੈਂ ਵੀ ਕਈ ਵਾਰੀ ਇਹ ਕੰਮ ਕਰਵਾਉਣ ਲਈ ਅਫ਼ਸਰਾਂ ਤੱਕ ਜਾ ਕੇ ਮਿਲਣ ਦੀ ਪੂਰੀ ਕੋਸ਼ਿਸ਼ ਕੀਤੀ ਹੈ। ਸਪੀਕਰ ਸਾਹਿਬ, ਜੇ ਤੁਸੀਂ ਕਰਵਾ ਦਿਉਗੇ ਤਾਂ ਤੁਹਾਡਾ ਧੰਨਵਾਦੀ ਹੋਵਾਂਗਾ। ਕਿਰਪਾ ਕਰਕੇ ਮੇਰੇ ਕਾਲਜ ਦਾ ਇਹ ਮਸਲਾ ਪੂਰਾ ਹੱਲ ਕਰਵਾ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ):** ਸਪੀਕਰ ਸਾਹਿਬ, ਇਹ ਮਸਲਾ ਹੱਲ ਕਰਵਾ ਦਿਉ ਜੀ।

**ਮਾਨਯੋਗ ਸਪੀਕਰ:** ਇੱਕ ਮਿੰਟ ਜੀ। ਬਾਜਵਾ ਸਾਹਿਬ, ਇਹ ਕਾਲਜ ਸਾਡੇ ਸੰਤ ਬਾਬਾ ਕਿਲਾ ਅਨੰਦਗੜ੍ਹ ਵਾਲਿਆਂ ਨੇ ਕਾਰ ਸੇਵਾ ਰਾਹੀਂ ਕਾਲਜ ਬਣਵਾਇਆ। ਜ਼ਮੀਨ ਇਕੱਠੀ ਕੀਤੀ, ਬਿਲਡਿੰਗ ਬਣਾਈ, ਸਾਰਾ ਪ੍ਰਬੰਧ ਕੀਤਾ ਤੇ ਕਾਲਜ ਚਲਾਇਆ। ਪਿਛਲੀ ਸਰਕਾਰ ਜਦੋਂ ਜਾਣ ਲੱਗੀ ਸੀ, ਅਕਾਲੀ ਦਲ ਦੀ ਸਰਕਾਰ ਨੇ ਉਹ ਕਾਲਜ ਟੇਕ ਓਵਰ ਕਰ ਲਿਆ। ਲੇਕਿਨ ਉਸ ਵਿੱਚ ਕੁਝ ਕਮੀਆਂ ਸੀ। ਸਾਡੀ ਰਿਕੁਐਸਟ ਹੈ ਕਿ ਉਥੇ ਨੂਰਪੁਰ ਬੇਦੀ ਦੇ ਏਰੀਏ ਵਿੱਚ ਉਹ ਲੜਕੀਆਂ ਦਾ ਇੱਕੋ ਇੱਕ ਹੀ ਕਾਲਜ ਹੈ। ਜੇ ਉਨ੍ਹਾਂ ਨੂੰ ਬੁਲਾ ਕੇ, ਉਸ ਦਾ ਐਗਜ਼ਾਮਿਨ ਕਰਕੇ, ਉਨ੍ਹਾਂ ਦੀਆਂ ਕਮੀਆਂ ਨੂੰ ਪੂਰੀਆਂ ਕਰ ਦਿਉ, ਉਥੇ ਪ੍ਰਿੰਸੀਪਲ ਦੇ ਦਿਉ, ਪ੍ਰੋਫੈਸਰ ਦੇ ਦਿਉ ਤਾਂ ਸਾਡੀਆਂ ਧੀਆਂ ਦਾ ਕਲਿਆਣ ਹੋ ਜਾਵੇਗਾ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਜਿਹੜਾ ਪ੍ਰਿੰਸੀਪਲ ਹੈ, ਉਹ ਤਾਂ ਬਹੁਤ ਛੇਤੀ ਦੇ ਦਿਆਂਗੇ। ਜਿਹੜੀਆਂ ਦੂਜੀਆਂ ਪੋਸਟਾਂ ਹਨ, ਪ੍ਰੋਫੈਸਰ ਵਗੈਰਾ ਹਨ, ਉਨ੍ਹਾਂ ਦੀ ਭਰਤੀ ਲਈ ਅਸੀਂ ਇਜਾਜ਼ਤ ਮੰਗੀ ਹੈ ਜੀ, ਉਹ ਮਿਲਦਿਆਂ ਸਾਰ ਹੀ ਉਹ ਵੀ ਤੁਹਾਨੂੰ ਦੇ ਦੇਵਾਂਗੇ ਜੀ ਪਰ ਪ੍ਰਿੰਸੀਪਲ ਸਾਹਿਬ ਦਾ ਫੈਸਲਾ ਹੋ ਗਿਆ ਹੈ, ਉਹ ਛੇਤੀ ਹੀ ਦੇ ਦੇਵਾਂਗੇ।

**ਮਾਨਯੋਗ ਸਪੀਕਰ:** ਚਲੋ, ਠੀਕ ਹੈ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਤੇ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਰਹੇ ਸੀ।)

**ਮਾਨਯੋਗ ਸਪੀਕਰ:** ਮਜੀਠੀਆ ਜੀ, ਪਹਿਲਾਂ ਇਨ੍ਹਾਂ ਦਾ ਮਸਲਾ ਤਾਂ ਮੁੱਕ ਲੈਣ ਦਿਉ ਜਿਨ੍ਹਾਂ ਦੀ ਗੱਲ ਪਹਿਲਾਂ ਚੱਲਦੀ ਹੈ। ਹਾਂ ਜੀ, ਸੰਦੋਆ ਜੀ, ਦੱਸੋ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਰ, ਮੇਰਾ ਇੱਕ ਮਸਲਾ ਹੋਰ ਹੈ। ਸਾਡੇ ਮਾਨਯੋਗ ਹੈਲਥ ਮਨਿਸਟਰ ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਹੈ। ਅਸੀਂ ਨਸ਼ਾ ਛਡਾਊ ਕੇਂਦਰ ਖੋਲ੍ਹੇ ਹੋਏ ਹਨ। ਸਾਡਾ ਸਿੰਘਪੁਰ ਵਿਖੇ ਹਸਪਤਾਲ ਹੈ, ਮੈਂ ਉਥੇ ਦੇਖਿਆ ਹੈ ਕਿ ਹਰ ਰੋਜ਼ 300 ਬੰਦਿਆਂ ਨੂੰ ਸਵੇਰੇ ਜਾ ਕੇ ਦਵਾਈ ਲੈਣੀ ਪੈਂਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਮਰੀਜ਼ਾਂ ਨੂੰ ਹਫ਼ਤੇ ਦੀ ਜਾਂ 10 ਦਿਨਾਂ ਦੀ ਇੱਕਠੀ ਦਵਾਈ ਦੇਣੀ ਸ਼ੁਰੂ ਕਰ ਦਿਉ ਕਿਉਂਕਿ ਉਨ੍ਹਾਂ ਵਿਅਕਤੀਆਂ ਨੇ ਕੰਮ ਕਾਰ ਲਈ ਵੀ ਜਾਣਾ ਹੁੰਦਾ ਹੈ, ਦਿਹਾੜੀ ਦੱਪਾ ਵੀ ਕਰਨਾ ਹੁੰਦਾ ਹੈ। ਉਨ੍ਹਾਂ ਨੂੰ ਪਹਿਲਾਂ ਰੋਜ਼ 9 ਵਜੇ ਦਵਾਈ ਲੈਣ ਲਈ ਜਾਣਾ ਪੈਂਦਾ ਹੈ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਧੰਨਵਾਦ ਸਪੀਕਰ ਸਾਹਿਬ, ਮੈਂ ਇਕ ਬੜਾ ਜ਼ਰੂਰੀ ਮਸਲਾ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਪਿਛਲੇ ਮਹੀਨੇ ਪੀ.ਸੀ.ਐਸ. ਦਾ ਪੇਪਰ ਹੋਇਆ ਸੀ। ਮੈਂ ਖੁਦ ਪੀ.ਸੀ.ਐਸ. ਦੀ ਤਿਆਰੀ ਕਰਦਾ ਰਿਹਾ ਹਾਂ, ਇਸ ਵਿਚ ਬਹੁਤ ਮਿਹਨਤ ਕਰਨੀ ਪੈਂਦੀ ਹੈ। ਅਖਬਾਰਾਂ ਵਿਚ ਵੀ ਇਹ ਗੱਲ ਆਈ ਸੀ ਕਿ ਜਿਹੜੇ ਬੱਚੇ ਪੀ.ਸੀ.ਐਸ. ਦੀ ਤਿਆਰੀ ਕਰ ਰਹੇ ਸੀ, ਉਨ੍ਹਾਂ ਨੇ ਮੁੱਖ ਮੰਤਰੀ ਜੀ ਨੂੰ ਇਕ ਲੈਟਰ ਲਿਖਿਆ ਕਿਉਂਕਿ ਇਹ ਪੰਜਾਬ ਦਾ ਸਭ ਤੋਂ ਵੱਧ ਫੀਸ ਵਾਲਾ ਪੇਪਰ ਹੈ।ਇਸ ਪੇਪਰ ਵਿਚ ਬੱਚਿਆਂ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਪੇਪਰ ਵਾਲੇ ਦਿਨ ਕਈ ਬੱਚੇ ਪੇਪਰ ਸ਼ੁਰੂ ਹੋਣ ਤੋਂ 15 ਮਿੰਟ ਲੇਟ ਆਏ ਅਤੇ ਉਨ੍ਹਾਂ ਨੂੰ ਆਉਣ ਦਿੱਤਾ ਗਿਆ। ਪਹਿਲਾਂ ਇਹ ਪੇਪਰ ਸਰਕਾਰੀ ਅਦਾਰਿਆਂ ਵਿਚ ਹੁੰਦਾ ਸੀ ਪਰ ਇਸ ਵਾਰ ਕਈ ਪ੍ਰਾਈਵੇਟ ਅਦਾਰਿਆਂ ਵਿਚ ਲਿਆ ਗਿਆ। ਉਨ੍ਹਾਂ ਨੇ ਇਹ ਵੀ ਖਦਸ਼ਾ ਜ਼ਾਹਰ ਕੀਤਾ ਹੈ ਕਿ 15 ਦਿਨ ਪਹਿਲਾਂ ਹੀ ਸਿਟਿੰਗ ਪਲੈਨ ਆਨ ਲਾਈਨ ਪਾ ਦਿੱਤਾ ਗਿਆ। ਇਸ ਤਰ੍ਹਾਂ ਅੱਜ ਤੱਕ ਨਹੀਂ ਹੋਇਆ। ਸਪੀਕਰ ਸਾਹਿਬ, ਇਹ ਬੱਚਿਆਂ ਦੇ ਭਵਿੱਖ ਨਾਲ ਜੁੜਿਆ ਹੋਇਆ ਮਸਲਾ ਹੈ। ਉਨ੍ਹਾਂ ਨੇ ਲੈਟਰ ਵਿਚ ਇਹ ਵੀ ਲਿਖਿਆ ਹੈ ਕਿ ਕਈ ਬੱਚਿਆਂ ਦੇ ਮਾਸਕ ਵੀ ਉਤਾਰ ਕੇ ਨਹੀਂ ਦੇਖੇ ਗਏ। ਸੋ, ਇਸ ਦੀ ਇਕ ਇਨਕੁਆਰੀ ਜ਼ਰੂਰ ਕਰਵਾਈ ਜਾਵੇ ਕਿਉਂਕਿ ਹਰ ਸੈਂਟਰ ਦੀ ਵੀਡੀਓਗ੍ਰਾਫੀ ਹੁੰਦੀ ਹੈ।

ਇਸ ਤੋਂ ਇਲਾਵਾ ਮੈਂ ਇਕ ਦੂਜਾ ਮਸਲਾ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਭਾਵੇਂ ਅਸੀਂ ਬੇਰੁਜ਼ਗਾਰੀ ਭੱਤਾ ਵੀ ਨਹੀਂ ਦੇ ਸਕੇ, ਭਾਵੇਂ ਅਸੀਂ ਰੁਜ਼ਗਾਰ ਦੇ ਸਾਧਨ ਵੀ ਪੈਦਾ ਨਹੀਂ ਕਰ ਸਕੇ

ਪਰ ਜਲ ਸਰੋਤ ਮਹਿਕਮੇ ਵਿਚ ਪੁਨਰਗਠਨ ਦੇ ਨਾਮ ਤੇ ਸਰਕਾਰੀ ਅਸਾਮੀਆਂ ਖਤਮ ਕੀਤੀਆਂ ਜਾ ਰਹੀਆਂ ਹਨ। ਕੱਲ੍ਹ ਵੀ ਮੁਲਾਜ਼ਮਾਂ ਦਾ ਧਰਨਾ ਲੱਗਿਆ ਹੋਇਆ ਸੀ। 9 ਹਜ਼ਾਰ ਅਸਾਮੀਆਂ ਪੰਜਾਬ ਵਿਚੋਂ ਖਤਮ ਕੀਤੀਆਂ ਜਾ ਰਹੀਆਂ ਹਨ। ਸੋ, ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਜੇਕਰ ਸਰਕਾਰ ਖਾਲੀ ਅਸਾਮੀਆਂ ਨਹੀਂ ਭਰ ਸਕਦੀ ਤਾਂ ਘੱਟੋ ਘੱਟ ਖਤਮ ਨਾ ਕਰੋ, ਕੋਈ ਹੋਰ ਸਰਕਾਰ ਜਿਹੜੀ ਆਵੇਗੀ, ਉਹ ਭਰ ਲਵੇਗੀ।

**ਮਾਨਯੋਗ ਸਪੀਕਰ:** ਸ਼ਰਨਜੀਤ ਸਿੰਘ ਢਿੱਲੋਂ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਬਹੁਤ ਧੰਨਵਾਦ ਜੀ। ਮੈਂ ਤੁਹਾਡੇ ਧਿਆਨ ਵਿਚ ਮੁਲਾਜ਼ਮਾਂ ਦਾ ਇਕ ਮਸਲਾ ਲਿਆਉਣਾ ਚਾਹੁੰਦਾ ਹਾਂ। ਰੋਪੜ ਤੇ ਆਨੰਦਪੁਰ ਸਾਹਿਬ ਤੋਂ ਆਪਾਂ ਜਿਨੇ ਵੀ ਐਮ.ਐਲ.ਏ. ਜਾਂ ਵਜ਼ੀਰ ਸਾਹਿਬਾਨ ਆਉਂਦੇ ਹਾਂ, ਤੁਸੀਂ ਵੀ ਉਥੋਂ ਹੀ ਆਉਂਦੇ ਹੋ। ਜਿਹੜਾ ਕੁਰਾਲੀ ਤੇ ਰੋਪੜ ਵਿਚਾਲੇ ਟੋਲ ਪਲਾਜ਼ਾ ਆਉਂਦਾ ਹੈ, ਉਥੇ ਹੋਮ ਗਾਰਡ ਮੁਲਾਜ਼ਮਾਂ ਬੈਠੇ ਹਨ। ਉਹ ਤਕਰੀਬਨ ਢਾਈ ਸਾਲ ਤੋਂ ਬੈਠੇ ਹਨ, ਉਨ੍ਹਾਂ ਦੀਆਂ ਮੰਗਾਂ ਬਹੁਤ ਮਾਮੂਲੀ ਹਨ।

**ਮਾਨਯੋਗ ਸਪੀਕਰ:** ਢਿੱਲੋਂ ਸਾਹਿਬ, ਉਹ ਢਾਈ ਸਾਲ ਤੋਂ ਨਹੀਂ ਬੈਠੇ, ਉਹ ਤਾਂ ਤੁਹਾਡੇ ਜ਼ਮਾਨੇ ਤੋਂ ਬੈਠੇ ਹਨ। (ਹਾਸਾ)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਨੂੰ ਕੋਈ ਚੱਕਰ ਨਹੀਂ, ਸਾਡੇ ਵੇਲੇ ਦੇ ਕਹਿ ਲਓ। ਆਪਾਂ ਘੱਟੋ ਘੱਟ ਉਨ੍ਹਾਂ ਨੂੰ ਬੁਲਾ ਕੇ, ਉਨ੍ਹਾਂ ਦੀਆਂ ਮੰਗਾਂ ਮੰਨ ਕੇ ਉਨ੍ਹਾਂ ਨੂੰ ਉਠਾ ਦੇਈਏ। ਕਈ ਵਿਚਾਰੇ ਉਥੇ ਮਰ ਵੀ ਗਏ। ਖਾਸ ਕਰਕੇ ਉਹ ਤੁਹਾਡੇ ਬਾਰੇ ਕਹਿੰਦੇ ਹਨ ਕਿ ਸਪੀਕਰ ਸਾਹਿਬ, ਸਾਡੇ ਕੋਲ ਦੀ ਲੰਘਦੇ ਹਨ, ਉਹ ਸਾਡਾ ਮਸਲਾ ਹੱਲ ਕਰਵਾ ਸਕਦੇ ਹਨ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਥੈਂਕ ਯੂ ਜੀ। ਹਾਂ ਜੀ, ਬੈਂਸ ਸਾਹਿਬ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਇਕ ਸਾਲ ਕਰੋਨਾ ਵਿਚ ਲੰਘ ਗਿਆ। ਮਾਤੜ੍ਹ ਲੋਕ ਰੁਜ਼ਗਾਰ ਤੋਂ ਆਵਾਜ਼ਾਰ ਹੋ ਗਏ। ਇਹ ਬੜਾ ਕਠਿਨ ਸਮਾਂ ਰਿਹਾ ਹੈ। ਸਰਕਾਰ ਨੇ ਇਕ ਫੈਸਲਾ ਲਿਆ ਸੀ ਕਿ ਪ੍ਰਾਈਵੇਟ ਸਕੂਲ ਫੀਸ ਨਹੀਂ ਵਧਾਉਣਗੇ, ਟਿਊਸ਼ਨ ਫੀਸ ਵਿਚ ਵਾਧਾ ਨਹੀਂ ਕੀਤਾ ਜਾਵੇਗਾ, ਮੈਨਟੇਨੈਂਸ ਚਾਰਜਿਜ਼ ਨਹੀਂ ਲਏ ਜਾਣਗੇ। ਐਨੂਅਲ ਫੀਸ ਨਹੀਂ ਵਧਾਈ ਜਾਵੇਗੀ, ਲੇਟ ਫੀਸ ਦਾ ਕੋਈ ਫਾਈਨ ਨਹੀਂ ਲਿਆ ਜਾਵੇਗਾ। ਫੀਸ ਲੇਟ ਦੇਣ ਕਾਰਨ ਕਿਸੇ ਵਿਦਿਆਰਥੀ ਦਾ ਨਾਮ ਨਹੀਂ ਕੱਟਿਆ ਜਾਵੇਗਾ। ਇਕ ਸਾਲ ਤਾਂ ਲੰਘ ਗਿਆ ਪਰ ਅਜੇ ਵੀ ਮਾਤੜ੍ਹ ਸਾਥੀ ਪੈਰਾਂ ਸਿਰ ਨਹੀਂ ਹੋਇਆ, ਬੜੀ

ਆਰਥਿਕ ਤੰਗੀ ਵਿਚ ਹੈ ਪਰ ਇਸ ਸਾਲ ਪ੍ਰਾਈਵੇਟ ਸਕੂਲਾਂ ਵਾਲਿਆਂ ਨੇ ਫਿਰ ਡਾਂਗ ਚੱਕ ਲਈ ਹੈ। ਉਹ ਫੀਸ ਵੀ ਵਧਾਉਣ ਲੱਗ ਗਏ, ਲੇਟ ਫੀਸ ਵੀ ਵਸੂਲਣ ਲੱਗ ਪਏ, ਮੈਨਟੇਨੈਂਸ ਚਾਰਜਿਜ਼ ਵੀ ਲੈਣ ਲੱਗ ਗਏ।

**ਮਾਨਯੋਗ ਸਪੀਕਰ:** ਆਪਣੀ ਗੱਲ ਨੂੰ ਸ਼ਾਰਟ ਕਰ ਲਓ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰੀ ਤੁਹਾਡੀ ਰਾਹੀਂ ਸਰਕਾਰ ਨੂੰ ਬੇਨਤੀ ਹੈ ਕਿ ਇਕ ਸਾਲ ਲਈ ਇਹ ਪਾਬੰਦੀਆਂ ਫਿਰ ਲਗਾ ਦਿਓ।ਐਨੁਅਲ ਫੀਸ, ਟਿਊਸ਼ਨ ਫੀਸ, ਲੇਟ ਫੀਸ, ਮੈਨਟੇਨੈਂਸ ਫੀਸ, ਜਾਂ ਜੁਰਮਾਨਾ ਆਦਿ ਨਾ ਲਿਆ ਜਾਵੇ ਅਤੇ ਫੀਸ ਲੇਟ ਦੇਣ ਕਰਕੇ ਕਿਸੇ ਵਿਦਿਆਰਥੀ ਦਾ ਨਾਮ ਨਾ ਕੱਟਿਆ ਜਾਵੇ। ਧੰਨਵਾਦ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਹਾਂ ਜੀ, ਸ਼੍ਰੀ ਕੰਵਰ ਸੰਧੂ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, I only want one clarification. Since it is going to be 12.00 clock ਮੈਸੇਜ ਇਹ ਆ ਰਿਹਾ ਹੈ ਕਿ ਸੀ.ਐਮ ਸਾਹਿਬ, ਅੱਜ ਗਵਰਨਰ ਐਡਰੇਸ ਤੇ ਨਹੀਂ ਬੋਲਣਗੇ। ਉਨ੍ਹਾਂ ਨੇ ਕੋਈ ਬੇਭਰੋਸਗੀ ਤਾਂ ਨਹੀਂ ਕਰ ਦਿੱਤੀ ਹੈ।

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਜ਼ਰੂਰ ਬੋਲਣਗੇ।ਅਸੀਂ ਮਜੀਠੀਆ ਸਾਹਿਬ, ਉਸ ਟਾਈਮ ਦਾ ਲਾਭ ਲੈ ਲਈਏ। ਬਹੁਤ ਸਾਰੇ ਮੈਂਬਰ ਕਈ ਅਜਿਹੇ ਹਨ ਜਿਹੜੇ ਸਾਰੇ ਸੈਸ਼ਨ ਵਿੱਚ ਬੋਲੇ ਨਹੀਂ ਹਨ। ਚਲੋਂ, ਅੱਜ ਉਨ੍ਹਾਂ ਸਾਰਿਆਂ ਨੂੰ ਆਪਣੇ ਹਲਕੇ ਬਾਰੇ ਇੱਕ ਇੱਕ ਮਿੰਟ ਬੋਲਣ ਲਈ ਮਿਲ ਜਾਵੇ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਮੈਨੂੰ 4-5 ਮਿੰਟ ਦੇ ਦੇਣਾ ਜੀ। ਬੜੀ ਮੁਸ਼ਕਲ ਨਾਲ ਨਜ਼ਰ-ਏ-ਇਨਾਇਤ ਇੱਧਰ ਹੋਈ ਹੈ। ਨਾਰਮਲੀ ਤਾਂ ਇੱਕ ਦੁਬਾਰਾ ਦੁਬਾਰਾ ਖੜੇ ਹੋ ਕੇ ਧੱਕੇ ਨਾਲ ਕਈ ਟਾਈਮ ਲੈ ਜਾਂਦੇ ਹਨ।

**ਮਾਨਯੋਗ ਸਪੀਕਰ:** ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਦੋ ਮਸਲੇ ਬੜੇ ਅਹਿਮ ਉਠੇ ਸੀ। ਇੱਕ ਤਾਂ ਜਿਹੜੇ ਸਮਾਜਿਕ ਕਾਰਕੂਨ ਹਨ, ਉਨ੍ਹਾਂ ਨਾਲ ਹਰਿਆਣਾ ਪੁਲਿਸ ਵੱਲੋਂ ਤਸ਼ੱਦਦ ਹੋਇਆ ਹੈ। ਇਹ ਕੋਰਟਸ ਨੇ ਵੀ ਇਸ ਨੂੰ ਤਸਦੀਕ ਕਰ ਦਿੱਤਾ ਹੈ। ਕਿਉਂਕਿ ਇਹ ਸਾਰਾ ਮਸਲਾ ਕਿਸਾਨੀ ਸੰਘਰਸ਼ ਨਾਲ ਜੁੜਿਆ ਹੋਇਆ ਹੈ। ਕਿਸਾਨੀ ਸੰਘਰਸ਼ ਪੰਜਾਬ ਦੇ ਕਿਸਾਨਾਂ ਨੂੰ ਲੀਡ ਕਰ ਰਿਹਾ ਹੈ। ਇਸ ਸਮੇਂ ਮੁੱਖ ਮੰਤਰੀ ਅਤੇ ਸੰਸਦੀ ਮਾਮਲੇ ਮੰਤਰੀ ਜੀ ਵੀ ਬੈਠੇ ਨਹੀਂ ਹਨ। ਪਰ ਇਸ ਮਸਲੇ ਦੇ ਉੱਤੇ ਜ਼ਰੂਰ ਕੋਈ ਰੈਜ਼ੋਲਿਊਸ਼ਨ ਜਾਂ ਚਿੱਠੀ ਹਰਿਆਣਾ ਦੇ ਸੀ.ਐਮ ਨੂੰ ਲਿਖਣੀ

ਬਣਦੀ ਹੈ। ਦੂਸਰੀ ਗੱਲ, ਜਿਹੜਾ ਉਥੇ ਬਾਕੀ ਤਸ਼ਦਦ ਹੋਇਆ, ਤਿਹਾੜ ਜੇਲ੍ਹ ਵਿੱਚ ਜਿਹੜਾ ਤਸ਼ੱਦਦ ਹੋਇਆ,ਇਸ ਦੇ ਵਿੱਚ ਕਈ ਵਾਰ ਬਹਿਸ ਵੀ ਹੋਈ, ਕੁਝ ਲੋਕਾਂ ਨੇ ਇਤਰਾਜ਼ ਵੀ ਕੀਤਾ, ਮੇਰੀ ਗੁਜ਼ਾਰਿਸ਼ ਹੈ ਇਸ ਦੇ ਉੱਤੇ ਇੱਕ ਹਾਊਸ ਦੀ ਕਮੇਟੀ ਦਾ ਗਠਨ ਕੀਤਾ ਜਾਵੇ। ਸਾਰੇ ਪਾਰਟੀਆਂ ਦੇ ਮੈਂਬਰ ਉਸ ਦਾ ਹਿੱਸਾ ਹੋਣ। ਉਹ ਪੰਜਾਬ ਦੇ ਹੀ ਲੋਕ ਹਨ ਜਿਨ੍ਹਾਂ ਤੇ ਜ਼ਿਆਦਾ ਤਸ਼ੱਦਦ ਹੋਇਆ ਹੈ। ਹਾਊਸ ਦੀ ਕਮੇਟੀ ਹਾਊਸ ਦੇ ਵਿੱਚ ਆਪਣੀ ਰਿਪੋਰਟ ਰੱਖੇ। ਜੇ ਹੋਰ ਕੋਈ ਕਾਰਵਾਈ ਨਹੀਂ ਕਰਦਾ ਹੈ ਤਾਂ atleast ਪੰਜਾਬ ਦੀ ਸਰਕਾਰ ਉਸ ਤੇ ਜ਼ਰੂਰ ਕਾਰਵਾਈ ਕਰ ਸਕੇ। ਇਹ ਮੇਰਾ ਇੱਕ ਸੁਝਾਅ ਹੈ। ਦੂਸਰਾ ਮਸਲਾ ਕੰਡੀ ਏਰੀਏ ਦਾ ਹੈ। ਜਿਥੇ 24 ਘੰਟੇ ਹੁਣ ਤੱਕ ਬਿਜਲੀ ਮੁਫਤ ਮਿਲਦੀ ਰਹੀ ਹੈ। ਕੋਈ ਕੱਟ ਨਹੀਂ ਲੱਗਦਾ। ਉਥੇ ਮੀਟਰਾਂ ਦੀ sagrigation ਸ਼ੁਰੂ ਹੋ ਗਈ ਹੈ। Sagrigation ਨਾਲ ਲੋਕਾਂ ਨੂੰ ਸ਼ੰਕਾ ਹੋਣ ਲੱਗ ਗਈ ਹੈ ਕਿ ਸ਼ਾਇਦ ਹੁਣ ਉਨ੍ਹਾਂ ਦੀ ਬਿਜਲੀ ਦੇ ਉਪਰ ਕੱਟ ਲੱਗਣ ਲੱਗ ਪੈਣਗੇ। ਜਿਵੇਂ ਬਾਕੀ ਇਲਾਕਿਆਂ ਵਿੱਚ ਲੱਗਣ ਲੱਗ ਪਏ ਹਨ। ਜਿਹੜਾ ਨਵੇਂ ਮੀਟਰ ਜਿਹੜੇ ਲੱਗ ਰਹੇ ਹਨ, ਉਨ੍ਹਾਂ ਨਵੇਂ ਮੀਟਰਾਂ ਤੇ ਚਿੱਪ ਲੱਗੇ ਹਨ। ਗੱਲ ਇਹ ਹੋ ਰਹੀ ਹੈ ਕਿ ਇਹ ਚਿੱਪ prepaid ਹੋਣਗੇ, ਜੇ ਤੁਹਾਡੇ ਖਾਤੇ ਵਿੱਚ ਪੈਸੇ ਹਨ ਤਾਂ ਤੁਹਾਨੂੰ ਬਿਜਲੀ ਮਿਲੇਗੀ, ਜੇ ਨਹੀਂ ਤਾਂ ਨਹੀਂ ਮਿਲੇਗੀ। ਮੇਰੀ ਗੁਜ਼ਾਰਿਸ਼ ਹੈ ਕਿ ਸਰਕਾਰ ਇਹ ਕਲੈਰੀਫਿਕੇਸ਼ਨ ਦੇਵੇ ਕਿ ਇਹ ਜੋ ਕੀਤਾ ਜਾ ਰਿਹਾ ਹੈ ਇਸ ਦੇ ਪਿੱਛੇ ਸਰਕਾਰ ਦੀ ਕੀ ਮਨਸ਼ਾ ਹੈ। ਦੂਸਰਾ, ਇਹ ਕਿ ਇਹ pre-paid chip ਨਹੀਂ ਹਨ, ਇਹ ਤਾਂ ਸਿਰਫ ਬੈਟਰ ਬਿਜਲੀ ਦੇਣ ਲਈ ਇਹ ਸਭ ਕੀਤਾ ਜਾ ਰਿਹਾ ਹੈ। ਇਹ ਮਹਿਕਮਾ ਮੁੱਖ ਮੰਤਰੀ ਜੀ ਕੋਲ ਹੈ, ਉਹ ਇਸ ਸਮੇਂ ਇੱਥੇ ਹਾਜ਼ਰ ਨਹੀਂ ਹਨ। Atleast ਜਿਹੜੇ PSPCL Chairman ਹਨ, ਉਹ ਕੰਡੀ ਏਰੀਏ ਦੇ ਕਿਸਾਨਾਂ ਨੂੰ ਪੰਚਾਇਤਾਂ ਨੂੰ ਇਹ assurance ਦੇਣ ਕਿ ਕੋਈ ਇਹੋ ਜਿਹੀ ਗੱਲ ਨਹੀਂ ਹੈ। ਉਥੇ 24 ਘੰਟੇ ਬਿਜਲੀ ਮਿਲਦੀ ਰਹੇਗੀ। ਸਿਰਫ ਇਹ ਹੀ ਗੱਲ ਨਹੀਂ ਹੈ ਜਿਹੜੇ ਨਵੇਂ ਮੀਟਰ ਲੱਗ ਰਹੇ ਹਨ ਇਹ pre-paid ਨਹੀਂ ਹਨ। ਇਹ ਹੁਣ ਵਾਲਾ ਸਿਸਟਮ ਚੱਲਦਾ ਰਹੇਗਾ।

*11.58 ਵਜੇ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)
ਪੂਰਵ ਦੁਪਹਿਰ)

**ਸਰਦਾਰ ਨਿਰਮਲ ਸਿੰ**ਘ: ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ, ਤੁਸੀਂ ਮੈਨੂੰ ਪੰਜਾਬ ਦੇ ਭਖਦੇ ਮਸਲੇ ਤੇ ਬੋਲਣ ਦਾ ਟਾਈਮ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੀ ਖਟੜਾ ਜੰਮੂ ਰੋਡ ਨਿਕਲ ਰਹੀ ਹੈ। ਉਹ ਰੋਡ ਮੇਰੇ ਹਲਕੇ ਵਿੱਚੋਂ ਲੰਘਦੀ ਹੈ। ਕੱਲ੍ਹ ਮੈਂ ਇਸੇ ਕਰਕੇ ਵਿਧਾਨ ਸਭਾ ਦੇ ਵਿੱਚ ਨਹੀਂ ਆਇਆ ਕਿ

ਜਿੰਨੇ ਉਨ੍ਹਾਂ ਪਿੰਡਾਂ ਦੇ ਕਿਸਾਨ ਸਨ, ਸਾਰਿਆਂ ਨੇ ਇੱਕਠੇ ਹੋ ਕੇ ਰੋਸ ਪ੍ਰਗਟ ਕੀਤਾ ਕਿ ਜਿਹੜਾ ਸਰਕਾਰ ਡੀ.ਸੀ ਰੇਟ ਤੇ ਕਹਿ ਰਹੀ ਹੈ ਕਿ ਜ਼ਮੀਨ ਖਰੀਦਾਂਗੇ । ਡੀ.ਸੀ.ਰੇਟ ਤੇ ਕਿਸਾਨ ਦੀ ਜਿਹੜੀ ਜ਼ਮੀਨ ਹੈ ਜੇਕਰ ਉਹ ਲਈ ਜਾਵੇਗੀ ਤਾਂ ਕਿਸਾਨ ਨਹੀਂ ਬਚੇਗਾ। ਫਿਰ ਇੱਥੇ ਹੀ ਬੱਸ ਨਹੀਂ, ਇਸ ਵਿੱਚ ਜਿਹੜੇ ਰਸਤੇ ਰੱਖੇ ਜਾਣੇ ਹਨ, ਉਸ ਵਿੱਚੋਂ ਕੰਬਾਇਨ ਵੀ ਨਹੀਂ ਲੰਘ ਸਕੇਗੀ। ਕਿਸਾਨ ਨੂੰ ਬੜੀ ਦਿੱਕਤ ਆਏਗੀ। ਇਸ ਲਈ ਉੱਥੇ ਪੈਰੇਲਲ ਰੋਡ ਬਣਨੀ ਚਾਹੀਦੀ ਹੈ। ਕਿਸਾਨ ਨੂੰ ਇੱਕ ਕਿੱਲੇ ਦਾ ਘੱਟੋ ਘੱਟ 1 ਕਰੋੜ ਰੁਪਿਆ ਮੁਆਵਜ਼ਾ ਮਿਲਣਾ ਚਾਹੀਦਾ ਹੈ ਤਾਂ ਹੀ ਕਿਸਾਨ ਬਚ ਸਕੇਗਾ। ਵਰਨਾ ਅੱਧੀ ਕਿਸਾਨ ਦੀ ਜ਼ਮੀਨ ਇੱਧਰ ਰਹਿ ਗਈ, ਅੱਧੀ ਕਿਸਾਨ ਦੀ ਜ਼ਮੀਨ ਉੱਧਰ ਰਹਿ ਗਈ, ਉਹ ਨਹੀਂ ਬਚ ਸਕੇਗਾ। ਇਨ੍ਹਾਂ ਵਿੱਚ ਉਹ ਕਿਸਾਨ ਵੀ ਹਨ ਜਿਨ੍ਹਾਂ ਕੋਲ ਦੋ-ਦੋ, ਚਾਰ-ਚਾਰ ਕਿੱਲੇ ਹੈ। ਇਸ ਲਈ ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਬਹੁਤ ਬਹੁਤ ਧੰਨਵਾਦ, ਸਰ। ਮੈਂ ਦੱਸਣਾ ਚਾਹੁੰਦੀ ਹਾਂ ਕਿ 2006 ਵਿੱਚ ਤੁਹਾਡੀ ਸਰਕਾਰ ਦੇ ਸਮੇਂ ਵੈਟਰਨਰੀ ਫਾਰਮਾਸਿਸਟ ਵੈਟਰਨਰੀ ਡਾਕਟਰਾਂ ਨਾਲ ਲਗਾਏ ਸਨ ਜਿਨ੍ਹਾਂ ਨੂੰ 3500 ਰੁਪਏ ਦੀ ਨਿਗੂਣੀ ਜਿਹੀ ਤਨਖਾਹ ਦੇਣ ਦਾ ਸਰਕਾਰ ਨੇ ਵਾਅਦਾ ਕੀਤਾ ਸੀ। ਸਰਕਾਰ ਨੇ ਨਾਲ ਹੀ ਇਹ ਵੀ ਕਿਹਾ ਸੀ ਕਿ ਸਾਡੀ ਅਗਲੀ ਵਾਰੀ ਸਰਕਾਰ ਆਉਣ ਤੇ ਅਸੀਂ ਮੁਲਾਜ਼ਮ ਐਕਟ ਤਹਿਤ ਤੁਹਾਨੂੰ ਪੱਕਾ ਕਰ ਦਿਆਂਗੇ। ਪਰ ਉਸ ਸਮੇਂ ਜਿਹੜੀ ਭਰਤੀ ਸੀ, ਉਹ ਚੋਣ ਜ਼ਾਬਤੇ ਦੀ ਭੇਟ ਚੜ੍ਹ ਗਈ। 10 ਸਾਲ ਲੰਘ ਗਏ। ਇਸ ਸਰਕਾਰ ਵਿੱਚ ਵੀ ਉਨ੍ਹਾਂ ਨੂੰ ਪੱਕਾ ਕਰਨ ਦੀ ਕੋਸ਼ਿਸ਼ ਕੀਤੀ ਗਈ। ਉਹ 582 ਤੋਂ ਸਿਰਫ 497 ਰਹਿ ਗਏ ਹਨ। ਉਨ੍ਹਾਂ ਵਿੱਚੋਂ ਕਈ ਮਰ ਚੁੱਕੇ ਹਨ। ਉਨ੍ਹਾਂ ਦੇ ਪਰਿਵਾਰਾਂ ਦੇ ਕਮਾਊ ਪੁੱਤ/ਮੈਂਬਰ ਚਲੇ ਗਏ। ਸਿਰਫ 3500 ਰੁਪਏ ਤੇ ਲੱਗਾ ਸੀ ਅਤੇ 3500 ਤੇ ਹੀ ਮਰ ਗਿਆ। ਇਸ ਪਾਸੇ ਸਰਕਾਰ ਦਾ ਕੋਈ ਧਿਆਨ ਨਹੀਂ। ਹੁਣ 16 ਸਾਲ ਤੋਂ ਉਹ ਲੋਕ 3500 ਰੁਪਏ ਤੇ ਹੀ ਕੰਮ ਕਰ ਰਹੇ ਹਨ। ਤੁਹਾਡੀ ਸਰਕਾਰ ਵੱਲੋਂ ਉਨ੍ਹਾਂ ਨੂੰ ਪੱਕਾ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਜਾ ਰਹੀ। ਤੁਸੀਂ ਆਉਣ ਤੋਂ ਪਹਿਲਾਂ ਵਾਅਦਾ ਕੀਤਾ ਸੀ ਕਿ ਅਸੀਂ ਪਹਿਲੀ ਹੀ ਕੈਬਨਿਟ ਮੀਟਿੰਗ ਵਿੱਚ ਪੱਕਾ ਕਰ ਦਿਆਂਗੇ। 16 ਸਾਲ ਬਾਅਦ ਤਾਂ ਇੱਕ ਫੌਜੀ ਨੌਕਰੀ ਕਰਕੇ ਘਰ ਵਾਪਸ ਆ ਜਾਂਦਾ ਹੈ ਅਤੇ ਸਰਕਾਰੀ ਮਹਿਕਮੇ ਦੇ ਲੋਕ ਆਪਣੀ ਰਿਟਾਇਰਮੈਂਟ ਲੈਣ ਦੀ ਕੋਸ਼ਿਸ਼ ਕਰਨ ਲੱਗ ਜਾਂਦੇ ਹਨ। ਸਾਡੇ ਇਹ ਬੱਚੇ 16 ਸਾਲ ਤੋਂ 3500 ਰੁਪਏ ਤਨਖਾਹ ਲੈ ਰਹੇ ਹਨ। ਮੈਂ ਤਾਂ ਇੱਕੋ ਹੀ ਗੱਲ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਬੱਚਿਆਂ ਤੇ ਤਰਸ ਕਰੋ ਅਤੇ ਇਨ੍ਹਾਂ ਨੂੰ ਕਿਸੇ ਨਾ ਕਿਸੇ ਜੁਗਾੜਬੰਦੀ ਨਾਲ ਕਿਤੇ ਲਗਾਇਆ ਜਾ ਸਕੇ, ਕੋਈ ਕੰਮ ਲਿਆ ਜਾ ਸਕੇ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ :** ਜ਼ੀਰੋ ਆਵਰ ਖਤਮ ਹੁੰਦਾ ਹੈ। ਸ਼੍ਰੀਮਤੀ ਰੁਪਿੰਦਰ ਕੌਰ ਰੂਬੀ ਜੀ ਧਿਆਨ ਦਿਵਾਊ ਮਤਾ ਪੇਸ਼ ਕਰਨ।

---

## CALLING ATTENTION NOTICES UNDER RULE 66

## (Sr. No. 32)

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ :** ਮੈਂ ਸਦਨ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦੀ ਹਾਂ ਅਰਥਾਤ ਹਲਕਾ ਬਠਿੰਡਾ ਦਿਹਾਤੀ ਵਿੱਚ ਸਲੱਮ ਡਿਸਪੈਂਸਰੀ, ਕੋਟ ਫੱਤਾ, ਪ੍ਰਾਇਮਰੀ ਹੈਲਥ ਸੈਂਟਰ, ਕੋਟ ਸ਼ਮੀਰ, ਕਮਿਊਨਿਟੀ ਹੈਲਥ ਸੈਂਟਰ, ਸੰਗਤ ਦੀ ਇਮਾਰਤ ਦਾ ਕੁਝ ਹਿੱਸੇ ਤੋਂ ਇਲਾਵਾ ਵੱਖ ਵੱਖ ਪਿੰਡਾਂ ਦੇ ਇੱਕ ਦਰਜਨ ਸਬ ਸੈਂਟਰਾਂ ਦੀਆਂ ਇਮਾਰਤਾਂ ਅਸੁਰੱਖਿਅਤ ਹਨ। ਜਿਨ੍ਹਾਂ ਵਿੱਚ ਗਰਭਵਤੀ ਔਰਤਾਂ ਅਤੇ ਬੱਚਿਆਂ ਨੂੰ ਸੇਵਾਵਾਂ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਇਮਾਰਤਾਂ ਦੀ ਹਾਲਤ ਇੰਨੀ ਜ਼ਰਜਰ ਹੋ ਚੁੱਕੀ ਹੈ ਜਿਸ ਕਾਰਨ ਇਲਾਜ ਕਰਵਾਉਣ ਆਉਣ ਵਾਲਿਆਂ ਦੇ ਦਿਲਾਂ ਵਿੱਚ ਸਹਿਮ ਦਾ ਮਾਹੌਲ ਬਣਿਆ ਹੋਇਆ ਹੈ ਅਤੇ ਸਰਕਾਰ ਦੀ ਇਸ ਪੱਖ ਵੱਲ ਕੀਤੀ ਗਈ ਨਜ਼ਰਅੰਦਾਜ਼ੀ ਕਾਰਨ ਲੋਕਾਂ ਵਿੱਚ ਭਾਰੀ ਰੋਸ ਪਾਇਆ ਜਾ ਰਿਹਾ ਹੈ। ਸਰਕਾਰ ਇਸ ਗੰਭੀਰ ਮਾਮਲੇ ਉੱਪਰ ਧਿਆਨ ਦੇਵੇ ਤਾਂ ਜੋ ਕਿਸੇ ਵੱਡੇ ਹਾਦਸੇ ਨੂੰ ਰੋਕਿਆ ਜਾ ਸਕੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਛੋਟੀ ਭੈਣ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਰਬਨ ਸਲੱਮ ਏਰੀਆ ਡਿਸਪੈਂਸਰੀ, ਕੋਟ ਫੱਤਾ ਦੀ ਹਾਲਤ ਵਾਕਿਆ ਹੀ ਬਹੁਤ ਖਸਤਾ ਹੈ, ਇਸ ਨੂੰ ਢਾਹ ਕੇ ਨਵਾਂ ਬਣਾਉਣ ਦੀ ਲੋੜ ਹੈ, ਜਿਸ ਤੇ ਅੰਦਾਜ਼ਨ 80 ਲੱਖ ਰੁਪਏ ਦਾ ਖਰਚਾ ਆਵੇਗਾ। ਇਸੇ ਤਰ੍ਹਾਂ ਸੀ.ਐਚ.ਸੀ. ਸੰਗਤ ਵਿੱਚ ਲੇਬਰ ਬਲਾਕ, ਵਾਰਡ ਬਲਾਕ ਅਤੇ ਓ.ਪੀ.ਡੀ. ਦੇ ਕੁਝ ਭਾਗ ਦੀ ਹਾਲਤ ਠੀਕ ਹੈ, ਜਿਸ ਦੀ ਰਿਪੇਅਰ ਅਤੇ ਰੈਨੋਵੇਸ਼ਨ ਕੀਤੀ ਜਾ ਸਕਦੀ ਹੈ। ਇਸ ਦਾ ਲਗਭਗ 57.80 ਲੱਖ ਰੁਪਏ ਦਾ ਖਰਚਾ ਹੋਵੇਗਾ। ਪ੍ਰਾਇਮਰੀ ਹੈਲਥ ਸੈਂਟਰ, ਕੋਟਸ਼ਮੀਰ ਸੜਕ ਤੋਂ ਕਾਫੀ ਨੀਵਾਂ ਹੈ, ਇਸ ਨੂੰ ਢਾਹ ਕੇ ਨਵਾਂ ਬਣਾਉਣ ਲਈ ਲਗਭਗ 80 ਲੱਖ ਰੁਪਏ ਦਾ ਖਰਚਾ ਆਵੇਗਾ। ਸਬ

ਸੈਂਟਰਾਂ ਨੂੰ ਹੈਲਥ ਵੈਲਨੈੱਸ ਸੈਂਟਰ ਬਣਾਉਣ ਦੀ ਲੋੜ ਹੈ। ਇਨ੍ਹਾਂ ਸਬ ਸੈਂਟਰਾਂ ਨੂੰ ਹੈਲਥ ਵੈਲਨੈੱਸ ਸੈਂਟਰ ਬਣਾਉਣ ਲਈ ਲਗਭਗ 150 ਲੱਖ ਰੁਪਏ ਦਾ ਖਰਚਾ ਆਵੇਗਾ। ਸਬ ਸੈਂਟਰ ਰਾਇ ਕੇ ਕਲਾਂ, ਜੰਗੀਰਾਣਾ, ਸਬ ਸੈਂਟਰ ਬੰਬੀਹਾ, ਬੱਲੂਆਣਾ ਦੀ ਇਮਾਰਤ ਨੂੰ ਢਾਹ ਕੇ ਨਵੀਆਂ ਬਿਲਡਿੰਗਾਂ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਸਾਲ 2021-22 ਦੌਰਾਨ ਫੰਡਜ਼ ਉਪਲਬਧ ਹੋਣ ਤੋਂ ਬਾਅਦ ਇਨ੍ਹਾਂ ਸਿਹਤ ਸੰਸਥਾਵਾਂ ਦੀ ਖਸਤਾ ਹਾਲਤ ਨੂੰ ਸੁਧਾਰ ਦਿੱਤਾ ਜਾਵੇਗਾ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ** : ਧੰਨਵਾਦ ਮੰਤਰੀ ਸਾਹਿਬ। ਮੰਤਰੀ ਸਾਹਿਬ, ਕੋਟ ਫੱਤਾ ਦੀ ਤਾਂ ਤੁਸੀਂ ਕਿਹਾ ਹੀ ਹੈ ਕਿ ਬਹੁਤ ਬੁਰੀ ਹਾਲਤ ਹੈ। ਇੱਕ ਛੋਟੇ ਜਿਹੇ ਕਮਰੇ ਵਿੱਚ ਇੱਕ ਸਲੱਮ ਡਿਸਪੈਂਸਰੀ ਬਣੀ ਹੈ ਜਿੱਥੇ ਸਹੂਲਤ ਦੇ ਨਾਂ ਤੇ ਇੱਕ ਫਾਰਮਾਸਿਸਟ ਹੈ। ਕੋਟ ਸ਼ਮੀਰ ਵਿੱਚ ਜਿੱਥੇ ਪੀ.ਐਚ.ਸੀ. ਬਣੀ ਹੈ, ਜਦੋਂ ਬਾਰਸ਼ਾਂ ਆਉਂਦੀਆਂ ਹਨ, ਛੱਪੜ ਵਰਗਾ ਮਾਹੌਲ ਹੋ ਜਾਂਦਾ ਹੈ, ਲਿਟਰਲੀ ਛੱਪੜ ਬਣ ਜਾਂਦਾ ਹੈ। ਉੱਥੇ ਇੰਨੀਆਂ ਡਿਲੀਵਰੀਜ਼ ਹੁੰਦੀਆਂ ਹਨ ਅਤੇ ਪਿੰਡ ਕੋਟ ਸ਼ਮੀਰ ਪੰਜਾਬ ਦੇ ਵੱਡੇ ਪਿੰਡਾਂ ਵਿੱਚ ਆਉਂਦਾ ਹੈ ਤੇ ਇਸ ਨਾਲ ਕਿੰਨੇ ਹੀ ਪਿੰਡ ਅਟੈਚ ਹੁੰਦੇ ਹਨ। ਸਰ, ਉੱਥੇ ਐਮ.ਸੀ.ਐਚ. ਯੋਜਨਾ ਦੇ ਤਹਿਤ ਹਸਪਤਾਲ ਬਣਾਇਆ ਜਾਵੇ। ਇੱਕ ਜਿਹੜੀ ਤੁਸੀਂ ਸੰਗਤ ਮੰਡੀ ਵਿੱਚ ਕਮਿਊਨਿਟੀ ਹੈਲਥ ਸੈਂਟਰ ਦੀ ਗੱਲ ਕੀਤੀ ਹੈ ਉਸ ਬਾਰੇ ਮੈਂ ਪਿਛਲੇ ਸਾਲ ਵੀ ਪ੍ਰਸ਼ਨ ਲਗਾਇਆ ਸੀ ਤੇ ਉੱਥੋਂ ਦੇ ਸਿਵਲ ਸਰਜਨ ਨੇ ਪਹਿਲਾਂ ਵੀ ਗਲਤ ਇਨਫਰਮੇਸ਼ਨ ਦਿੱਤੀ ਸੀ। ਮੈਂ ਖੁਦ ਉਸ ਹਸਪਤਾਲ ਵਿੱਚ ਗਈ ਹਾਂ ਤੇ ਉਸ ਦੇ ਲੇਬਰ ਰੂਮ ਦੀ ਬੜੀ ਮਾੜੀ ਹਾਲਤ ਹੈ। ਉੱਥੇ ਹੀ ਤਾਂ ਬੱਚੇ ਦਾ ਜਨਮ ਹੋਣਾ ਹੁੰਦਾ ਹੈ ਅਤੇ ਜੱਚਾ-ਬੱਚਾ ਨੇ ਉੱਥੇ ਹੀ ਰਹਿਣਾ ਹੁੰਦਾ ਹੈ ਤੇ ਉਸ ਦੀ ਇੰਨੀ ਜ਼ਿਆਦਾ ਗੰਦੀ ਹਾਲਤ ਹੈ। ਅਸੀਂ ਆਪਣੀ ਕੋਈ ਵੀ ਧੀ ਭੈਣ ਦੀ ਡਲੀਵਰੀ ਉੱਥੇ ਨਹੀਂ ਕਰਵਾਉਣਾ ਚਾਹਾਂਗੇ। ਪਿਛਲੀ ਵਾਰੀ ਵੀ ਸਿਵਲ ਸਰਜਨ ਨੇ ਵਿਧਾਨ ਸਭਾ ਵਿੱਚ ਗਲਤ ਇਨਫਰਮੇਸ਼ਨ ਭੇਜੀ ਸੀ। ਸਰ, ਤੁਸੀਂ ਆਪ ਉੱਥੇ ਜਾ ਕੇ ਦੇਖੋ। ਉੱਥੇ ਜੱਚਾ-ਬੱਚਾ ਕੇਂਦਰ ਨੂੰ ਮੁੜ ਬਣਾਉਣ ਦੀ ਜ਼ਰੂਰਤ ਹੈ।

**ਮਾਨਯੋਗ ਡਿਪਟੀ ਸਪੀਕਰ:** ਤੁਸੀਂ ਪ੍ਰਸ਼ਨ ਪੁੱਛੋ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਹਾਂ ਜੀ, ਸਰ, ਪੁੱਛ ਰਹੀ ਹਾਂ। ਸਰ, ਉੱਥੇ ਇੱਕ ਵਾਟਰ ਵਰਕਸ ਹੈ ਜਿਸ ਦੀ ਕਿ ਸਾਲ 1986 ਤੋਂ ਰਿਪੇਅਰ ਹੀ ਨਹੀਂ ਹੋਈ ਹੈ। ਉਸ ਦੀ ਇੰਨੀ ਬੁਰੀ ਹਾਲਤ ਹੈ। ਮਰੀਜ਼ ਤੇ ਸਟਾਫ ਉਹੀ ਬਿਨਾਂ ਫਿਲਟਰ ਵਾਲਾ ਪਾਣੀ ਪੀ ਰਹੇ ਹਨ। ਇਸ ਦੇ ਨਾਲ ਹੀ ਜਿਹੜੇ ਸਬ-ਸੈਂਟਰ ਪਿੰਡ ਮਹਿਤਾ, ਜੱਸੀ ਬਾਗਵਾਲੀ, ਬਾਂਡੀ, ਪਥਰਾਲਾ, ਚੱਕ ਰੁਲਦੂ ਸਿੰਘ ਵਾਲਾ, ਚੱਕ ਅਤਰ ਸਿੰਘ ਵਾਲਾ, ਰਾਇਕੇ ਕਲਾਂ, ਬੰਬੀਹਾ,

ਜੰਗੀਰਾਣਾ ਤੇ ਨੰਦਗੜ੍ਹ ਵਿੱਚ ਹਨ ਉਨ੍ਹਾਂ ਦੀ ਹਾਲਤ ਵੀ ਬਹੁਤ ਬੁਰੀ ਹੈ। ਸਰ, ਤੁਸੀਂ ਪਰਸਨਲੀ ਵਿਜ਼ਿਟ ਕਰੋ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਇਮਾਰਤਾਂ ਦੀ ਮੁਰੰਮਤ ਹੋਣ ਦੀ ਬਹੁਤ ਜ਼ਰੂਰਤ ਹੈ ਤੇ ਕੀ ਹੁਣ ਜਿਹੜਾ ਬਜਟ ਆਏਗਾ ਤਾਂ ਉਸ ਵਿੱਚ ਇਮਾਰਤਾਂ ਲਈ ਵਿਸ਼ੇਸ਼ ਫੰਡ ਰੱਖਿਆ ਜਾਵੇਗਾ?

**ਮੰਤਰੀ:** ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹਾਂਗਾ ਕਿ ਅਸੀਂ ਆਲਰੈਡੀ ਪ੍ਰਪੋਜ਼ਲ ਬਣਾ ਕੇ ਫਾਈਨਾਂਸ ਡਿਪਾਰਟਮੈਂਟ ਨੂੰ ਭੇਜ ਦਿੱਤੀ ਹੈ ਔਰ ਜਿੱਥੋਂ ਤੱਕ ਹੈਲਥ ਸੈਂਟਰ ਦਾ ਸਵਾਲ ਹੈ ਤਾਂ ਜਦੋਂ ਅਸੀਂ ਸਬ-ਸੈਂਟਰਾਂ ਨੂੰ ਕਨਵਰਟ ਕਰਾਂਗੇ ਤਾਂ ਤੁਹਾਡੇ ਸਾਰੇ ਹੈਲਥ ਸੈਂਟਰ ਬਣਾ ਦਿਆਂਗੇ। ਜਿਹੜਾ ਕੋਟ ਸ਼ਮੀਰ ਵਾਲਾ ਹੈ, ਉਹ ਬਹੁਤ ਨੀਵੀਂ ਜਗ੍ਹਾ ਹੈ, ਮੈਂ ਇੱਕ ਵਾਰੀ ਦੇਖਿਆ ਵੀ ਸੀ। ਮੈਂ ਸੰਗਤ ਮੰਡੀ ਵਿੱਚ ਤੁਹਾਨੂੰ ਨਾਲ ਲੈ ਕੇ ਜਾਵਾਂਗਾ। ਮੈਨੂੰ ਆਪ ਸੰਗਤ ਦੀਆਂ ਬਹੁਤ ਸ਼ਿਕਾਇਤਾਂ ਆਉਂਦੀਆਂ ਹਨ। ਵੈਸੇ ਤਾਂ ਤੁਸੀਂ ਆਪ ਹੀ ਡਾਕਟਰ ਹੋ ਤੇ ਤੁਹਾਡੇ ਹਸਬੈਂਡ ਵੀ ਉੱਥੇ ਹੀ ਲਗੇ ਹੋਏ ਹਨ। ਇਸ ਲਈ ਤੁਸੀਂ ਬਜਾਏ ਕਿ ਸੀ.ਐਮ.ਓ. ਤੇ ਡਿਪੈਂਡ ਰਹੋ, ਤੁਸੀਂ ਮੈਨੂੰ ਸਿੱਧਾ ਹੀ ਲਿਖ ਕੇ ਭੇਜ ਦਿਆ ਕਰੋ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਰ, ਮੈਂ ਤੁਹਾਡੇ ਕੋਲ ਆਈ ਸੀ। ਮੰਤਰੀ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

## (Sr. No. 38)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਸੇਮ ਹੀ ਹੈ ਪਰ ਇਹ ਹੰਡਿਆਏ ਦੇ ਰਿਲੇਟਿਡ ਹੈ। ਮੈਂ ਸਦਨ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਕਸਬਾ ਹੰਡਿਆਇਆ ਦੇ ਸਰਕਾਰੀ ਹਸਪਤਾਲ ਦੀ ਹਾਲਤ ਖਸਤਾ ਹੋ ਚੁੱਕੀ ਹੈ। ਇਹ ਹਸਪਤਾਲ 20 ਹਜ਼ਾਰ ਦੀ ਅਬਾਦੀ ਵਾਲੇ ਕਸਬੇ ਵਿੱਚ ਸਥਿਤ ਹੈ। ਜਿੱਥੇ ਸਥਾਨਕ ਲੋਕਾਂ ਨੂੰ ਆਮ ਤੌਰ ਤੇ ਆਪਣਾ ਇਲਾਜ ਕਰਵਾਉਣ ਲਈ ਜਾਣਾ ਪੈਂਦਾ ਹੈ। ਪਰ ਹਸਪਤਾਲ ਦੀ ਬਿਲਡਿੰਗ ਦੀ ਖਸਤਾ ਅਤੇ ਅਸੁਰੱਖਿਅਤ ਹਾਲਤ ਕਾਰਨ ਉੱਥੇ ਜਾਣ ਤੋਂ ਲੋਕ ਸਹਿਮ ਮਹਿਸੂਸ ਕਰਦੇ ਹਨ ਕਿਉਂਕਿ ਖਸਤਾ ਹਾਲਤ ਬਿਲਡਿੰਗ ਵਿੱਚ ਕਦੇ ਵੀ ਅਣ-ਸੁਖਾਵੀਂ ਘਟਨਾ ਵਾਪਰ ਸਕਦੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਛੋਟੇ ਵੀਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਬ-ਸੈਂਟਰ ਹੰਡਿਆਇਆ ਕਸਬੇ ਦੀ ਅਬਾਦੀ ਲਗਭਗ 20 ਹਜ਼ਾਰ ਦੇ ਕਰੀਬ ਹੈ। ਔਰ ਮੈਨੂੰ ਵੀ ਉਸ ਨਾਲ ਬੜੀ ਅਟਰੈਕਸ਼ਨ ਹੈ ਤੇ ਮੈਂ ਖੁਦ ਵੀ ਉੱਥੇ ਜਾ ਕੇ ਆਇਆ ਹਾਂ। ਔਰ ਉਸ ਡਿਸਪੈਂਸਰੀ ਦੀ ਹਾਲਤ ਬੜੀ ਤਰਸਯੋਗ ਹੈ। ਉਹ ਪਹਿਲਾਂ ਪੇਂਡੂ ਵਿਕਾਸ ਤੇ ਪੰਚਾਇਤੀ ਵਿਭਾਗ ਕੋਲ ਸੀ ਪਰ ਹੁਣ ਉੱਥੇ ਕਮੇਟੀ ਬਣ ਚੁੱਕੀ ਹੈ ਤੇ ਮੈਂ ਉੱਥੋਂ ਦੇ ਸੀ.ਐਮ.ਓ. ਨੂੰ ਕਿਹਾ ਹੈ ਕਿ ਤੁਸੀਂ ਇਸ ਨੂੰ ਕਨਵਰਟ ਕਰਵਾ ਕੇ ਕਾਰਪੋਰੇਸ਼ਨ ਵਿੱਚ ਲੈ ਕੇ ਆਓ ਤੇ ਅਸੀਂ ਇਸ ਨੂੰ ਠੀਕ ਕਰਵਾ ਦੇਈਏ।

ਦੂਜੀ ਗੱਲ, ਖੁਸ਼ਖਬਰੀ ਹੈ ਕਿ ਹੰਡਿਆਇਆ ਵਿੱਚ ਜਿਹੜੀਆਂ ਕੈਂਚੀਆਂ ਹਨ ਉਸ ਦੇ ਨਾਲ ਕਮੇਟੀ ਦੀ ਸੱਤ ਏਕੜ ਜ਼ਮੀਨ ਪਈ ਹੈ। ਅਸੀਂ ਉੱਥੇ ਸੁਪਰ ਸਪੈਸ਼ਲਿਟੀ ਹਸਪਤਾਲ ਬਣਾਉਣ ਜਾ ਰਹੇ ਹਾਂ ਜਿਸ ਦੀ ਅਸੀਂ ਬਜਟ ਪ੍ਰੋਵੀਜ਼ਨ ਵੀ ਰੱਖੀ ਹੋਈ ਹੈ ਤੇ ਉਸ ਦੇ ਨਾਲ ਹੀ ਟਰੋਮਾ ਸੈਂਟਰ ਵੀ ਬਣਾਵਾਂਗੇ ਤਾਂ ਕਿ ਇਕੱਲਾ ਹੰਡਿਆਇਆ ਹੀ ਨਹੀਂ ਬਲਕਿ ਪੂਰਾ ਏਰੀਆ ਹੀ ਅਪਗ੍ਰੇਡ ਹੋ ਜਾਵੇ। ਇਹ ਸਾਰੀ ਡਿਸਪੈਂਸਰੀ ਹੀ ਢਾਹ ਕੇ ਬਣਾਉਣੀ ਪੈਣੀ ਹੈ। ਇਸ ਸਾਲ ਇਸ ਨੂੰ ਵੀ ਬਣਾ ਕੇ ਦਿਆਂਗੇ। ਧੰਨਵਾਦ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਡਿਪਟੀ ਸਪੀਕਰ ਸਾਹਿਬ, ਚਲੋ ਮੈਂ ਮੰਤਰੀ ਸਾਹਿਬ ਦਾ ਹਸਪਤਾਲ ਲਈ ਧੰਨਵਾਦ ਵੀ ਕਰਦਾ ਹਾਂ ਪਰ ਮੇਰਾ ਮਸਲਾ ਉਹੀ ਹੰਡਿਆਏ ਦੀ ਡਿਸਪੈਂਸਰੀ ਦਾ ਹੈ। ਮੰਤਰੀ ਸਾਹਿਬ ਤਾਂ ਸਾਡਾ ਮਾਣ ਹਨ, ਸਾਡੇ ਜ਼ਿਲ੍ਹੇ ਦੇ ਜੰਮਪਲ ਹਨ, ਹੰਡਿਆਏ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਵੈਸੇ ਤਾਂ ਮੰਤਰੀ ਸਾਹਿਬ ਉੱਥੇ ਵਿਜ਼ਿਟ ਵੀ ਕਰਕੇ ਆਏ ਹਨ। ਉੱਥੇ ਦੀਆਂ ਫੋਟੋਆਂ ਤੁਸੀਂ ਦੇਖੋ (ਫੋਟੋਆਂ ਦਿਖਾਉਂਦੇ ਹੋਏ) ਕਿ ਹਸਪਤਾਲ ਵਿੱਚ ਛੱਤਾਂ ਦੇ ਸਰੀਏ ਵੀ ਨਿਕਲੇ ਪਏ ਹਨ, ਉੱਥੇ ਡਿਸਪੈਂਸਰੀ ਵਿੱਚ ਵੈਸੇ ਤਾਂ ਪਰਮਾਨੈਂਟ ਡਿਊਟੀ ਨਹੀਂ ਹੈ, ਉੱਥੇ ਇੱਕੋ ਹੀ ਡਾਕਟਰ ਸੀ ਜੋ ਕੋਵਿਡ ਦੀ ਡਿਊਟੀ ਕਰਕੇ ਪਿਛਲੇ ਪੰਜ ਮਹੀਨਿਆਂ ਤੋਂ ਨਹੀਂ ਆਏ ਹਨ, ਪਹਿਲਾਂ ਇੱਕ ਫਾਰਮਾਸਿਸਟ ਆਉਂਦਾ ਸੀ ਤੇ ਹੁਣ ਉਹ ਵੀ ਨਹੀਂ ਆਉਦਾ ਹੈ। ਸੋ, ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਤੇ ਇਨ੍ਹਾਂ ਨੇ ਕਿਹਾ ਵੀ ਹੈ ਕਿ ਮੈਂ ਦੇਖ ਕੇ ਵੀ ਆਇਆ ਹਾਂ ਤੇ ਹਾਲਾਤ ਵੀ ਮਾੜੇ ਹਨ। ਸਰ, ਮੇਰਾ ਇਹੀ ਸਵਾਲ ਹੈ ਕਿ ਇਸ ਡਿਸਪੈਂਸਰੀ ਨੂੰ ਦੁਬਾਰਾ ਬਣਾਉਣਗੇ ਜਾਂ ਨਹੀਂ? ਇਹ ਮੈਨੂੰ ਦੱਸ ਦੇਣ।

**ਮੰਤਰੀ:** ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ 100% ਬਣਾਵਾਂਗੇ ਔਰ ਦੂਜੀ ਗੱਲ ਇਹ ਹੈ ਕਿ ਇਸ ਤੋਂ ਪਹਿਲਾਂ ਤਾਂ ਕਿਸੇ ਨੇ ਬਿਜਲੀ ਦਾ ਬਿਲ ਨਹੀਂ ਭਰਿਆ ਹੈ, ਪਾਣੀ ਦਾ ਕੁਨੈਕਸ਼ਨ ਕੱਟਿਆ ਹੋਇਆ ਹੈ, ਬਿਜਲੀ ਦਾ ਕੁਨੈਕਸ਼ਨ ਕੱਟਿਆ ਹੋਇਆ ਹੈ। ਉਹ ਮੇਰੇ ਮਹਿਕਮੇ ਵਿੱਚ ਆਉਂਦੀ ਹੀ ਨਹੀਂ ਸੀ। ਮੈਂ ਉੱਥੇ ਗਿਆ ਤੇ ਮੈਂ

ਵੈਸੇ ਹੀ ਪੁੱਛ ਲਿਆ ਤਾਂ ਉਹ ਕਹਿੰਦੇ ਕਿ ਇਹ ਦਿਹਾਤੀ ਵਿਕਾਸ ਮਹਿਕਮੇ ਅਧੀਨ ਆਉਂਦੀ ਹੈ। ਇਸ ਕਰਕੇ ਮੈਂ ਉੱਥੇ ਕਿਹਾ ਸੀ ਕਿ ਜਦੋਂ ਮਿਉਂਸਿਪਲ ਕਮੇਟੀ ਬਣ ਗਈ ਤਾਂ ਉਨ੍ਹਾਂ ਦੇ ਅਧਿਕਾਰ ਖੇਤਰ ਵਿਚ ਕਿਉਂ ਹੈ? ਇਹ ਮਿਉਂਸਿਪਲ ਕਮੇਟੀ ਦੇ ਅਧਿਕਾਰ ਖੇਤਰ ਵਿਚ ਆਉਣੀ ਚਾਹੀਦੀ ਹੈ ਔਰ ਕਮੇਟੀ ਨੂੰ ਬਕਾਇਦਾ ਬਜਟ ਵੀ ਮਿਲਦਾ ਹੈ। ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਐਸਟੀਮੇਟ ਬਣਾ ਦਿੱਤੇ ਹਨ, ਅਸੀਂ ਇਸ ਸਾਲ ਦੇ ਵਿਚ ਜ਼ਰੂਰ ਬਣਾਵਾਂਗੇ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਗੁਰਮੀਤ ਸਿੰਘ ਜੀ, ਤੁਹਾਡੀ ਅਗਲੀ ਕਾਲ ਅਟੈਂਸ਼ਨ ਵੀ ਹੈ, ਰਾਣਾ ਸੋਢੀ ਜੀ ਨਾਲ ਕਨਸਰਨ ਹੈ।

------

**(Sr. No. 35)**

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸ਼੍ਰੀਮਾਨ ਜੀ, ਮੈਂ ਸਦਨ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਬਾਬਾ ਕਾਲਾ ਮਹਿਰ ਖੇਡ ਸਟੇਡੀਅਮ ਦਾ ਕੰਮ ਅਧੂਰਾ ਪਿਆ ਹੈ। ਸਥਾਨਕ ਖਿਡਾਰੀਆਂ ਨੂੰ ਆਪਣੀ ਪ੍ਰੈਕਟਿਸ ਕਰਨ ਲਈ ਸੰਗਰੂਰ ਵਿਖੇ ਜਾਣਾ ਪੈਂਦਾ ਹੈ ਜੋ ਕਿ ਹਰੇਕ ਖਿਡਾਰੀ ਲਈ ਮੁਮਕਿਨ ਨਹੀਂ ਹੈ। ਇਸ ਸਬੰਧੀ ਸਥਾਨਕ ਖਿਡਾਰੀਆਂ ਅਤੇ ਖੇਡ ਪ੍ਰੇਮੀਆਂ ਵਿਚ ਨਿਰਾਸ਼ਾ ਪਾਈ ਜਾ ਰਹੀ ਹੈ। ਮੇਰੀ ਸਰਕਾਰ ਨੂੰ ਇਹ ਦਰਖਾਸਤ ਹੈ ਕਿ ਸਥਾਨਕ ਖਿਡਾਰੀਆਂ ਦੀ ਇਸ ਮੁਸ਼ਕਿਲ ਨੂੰ ਵੇਖਦੇ ਹੋਏ ਇਸ ਮੁਸ਼ਕਿਲ ਦਾ ਹੱਲ ਪਹਿਲ ਦੇ ਆਧਾਰ ਤੇ ਕੀਤਾ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਖੇਡਾਂ ਅਤੇ ਯੁਵਕ ਸੇਵਾਵਾਂ ਮੰਤਰੀ (ਰਾਣਾ ਗੁਰਮੀਤ ਸਿੰਘ ਸੋਢੀ):** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਬਾਬਾ ਕਾਲਾ ਮਹਿਰ ਖੇਡ ਸਟੇਡੀਅਮ 6 ਕਰੋੜ 1 ਲੱਖ 56 ਹਜ਼ਾਰ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤਾ ਗਿਆ ਸੀ। ਇਸ ਵਿਚ ਤਿੰਨ ਪਵੀਲੀਅਨ ਬਲਾਕਜ਼ ਬਣਾਏ ਹਨ, ਸਪੈਕਟੇਟਰਜ਼ ਗੈਲਰੀਜ਼, toilets for boys and girls, changing rooms for boys and girls ਅਤੇ ਖੇਡ ਦੇ ਮੈਦਾਨ ਬਣਾਏ ਹਨ, ਜਿੱਥੇ ਖੇਡਾਂ ਖੇਡੀਆਂ ਜਾਣੀਆਂ ਸਨ, ਉਹ ਵੀ ਤਿਆਰ ਕੀਤੇ ਗਏ ਸਨ। ਲੇਕਿਨ ਉਸ

ਵਿਚ ਥੋੜ੍ਹਾ ਜਿਹਾ 38 ਕੁ ਲੱਖ ਰੁਪਏ ਦਾ ਕੰਮ ਰਹਿ ਗਿਆ ਸੀ ਕਿਉਂਕਿ ਫੰਡਜ਼ ਦੀ ਘਾਟ ਸੀ ਅਤੇ ਕੋਵਿਡ ਦੀ ਵਜ੍ਹਾ ਕਰਕੇ ਫੰਡਜ਼ ਮੈਡੀਕਲ-ਏਡ ਵਾਸਤੇ ਡਾਇਵਰਟ ਹੋ ਗਏ ਸੀ ਲੇਕਿਨ ਆਹ ਜਿਹੜਾ 38-39 ਲੱਖ ਰੁਪਏ ਦਾ ਕੰਮ ਰਹਿੰਦਾ ਹੈ, ਗਰਾਊਂਡਜ਼ ਨੂੰ ਠੀਕ ਕਰਨ ਵਾਸਤੇ ਉਹ ਸਾਲ 2021-22 ਦੇ ਵਿਚ ਕਰ ਦਿੱਤਾ ਜਾਵੇਗਾ। ਇਸ ਵੇਲੇ ਉਥੇ ਐਥਲੀਟਜ਼ ਸਟੇਡੀਅਮ ਨੂੰ ਯੂਟੀਲਾਈਜ਼ ਕਰ ਰਹੇ ਹਨ ਅਤੇ ਆਪਣੀਆਂ ਖੇਡਾਂ ਖੇਡ ਰਹੇ ਹਨ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਡਿਪਟੀ ਸਪੀਕਰ ਸਾਹਿਬ, ਮੈਂ ਉਸ ਗਰਾਊਂਡ ਵਿਚ ਘੱਟੋ-ਘੱਟ 10 ਸਾਲ ਖੁਦ ਫੁੱਟਬਾਲ ਖੇਡਦਾ ਰਿਹਾ ਹਾਂ, ਰੰਨਿਗ ਵੀ ਕਰਦੇ ਰਹੇ ਹਾਂ ਜੀ। ਖਿਡਾਰੀ ਲਈ ਗਰਾਊਂਡ ਉਹ ਹੁੰਦਾ ਹੈ ਜਿੱਥੇ ਟਰੈਕ ਹੋਵੇ, ਜਿੱਥੇ ਗਰਾਊਂਡ ਵਿਚ ਘਾਹ ਲੱਗਾ ਹੋਵੇ, ਜਿੱਥੇ ਬਾਸਕਟਬਾਲ ਗਰਾਊਂਡ ਹੈ, ਉੱਥੇ ਫਰਸ਼ ਲੱਗਿਆ ਹੋਵੇ। ਮੰਤਰੀ ਸਾਹਿਬ ਕਹਿੰਦੇ ਹਨ ਕਿ 6 ਕਰੋੜ ਰੁਪਿਆ ਲੱਗ ਗਿਆ ਹੈ। ਮੈਂ ਪਿਛਲੀ ਵਾਰ ਵੀ ਇਹ ਮੁੱਦਾ ਚੁੱਕਿਆ ਸੀ। ਡਿਪਟੀ ਸਪੀਕਰ ਸਾਹਿਬ, ਜੇ ਤੁਸੀਂ ਉਥੇ ਜਾ ਕੇ ਵੇਖੋਗੇ, ਮੈਂ ਉਦੋਂ ਵੀ ਕਿਹਾ ਸੀ ਕਿ ਘੱਟੋ-ਘੱਟ ਉਸ ਦੀ ਇਨਕੁਆਰੀ ਕਰਵਾ ਲਵੋ। ਜੋ ਬਿਲਡਿੰਗਾਂ, ਕੰਧਾਂ ਬਣੀਆਂ ਹਨ, ਉਥੇ 2 ਕਰੋੜ ਰੁਪਏ ਤੋਂ ਵੱਧ ਰੁਪਿਆ ਨਹੀਂ ਲੱਗਿਆ ਹੈ। ਇਨ੍ਹਾਂ ਨੇ ਜ਼ਰੂਰ ਕਿਹਾ ਹੈ ਕਿ 6 ਕਰੋੜ ਰੁਪਿਆ ਲੱਗਿਆ ਹੈ, ਪਿਛਲੀ ਸਰਕਾਰ ਨੇ ਲਗਾਇਆ ਹੈ ਪਰ ਜੇ ਖਿਡਾਰੀ ਲਈ ਟਰੈਕ, ਗਰਾਊਂਡ ਨਹੀਂ ਹੈ ਤਾਂ ਉਸ ਨੇ ਕੰਧਾਂ ਨੂੰ ਕੀ ਚੱਟਣਾ ਹੈ? ਕੱਟੇ ਨੂੰ ਮਾਂ ਦੇ ਦੁੱਧ ਦਾ ਕੀ ਭਾਅ ਜੀ? ਜਦੋਂ ਖਿਡਾਰੀ ਨੇ ਟਰੈਕ ਤੇ ਭੱਜਣਾ ਹੈ, ਉੱਥੇ ਟਰੈਕ ਵਿਚ ਦੋ-ਦੋ ਫੁੱਟ ਦੇ ਟੋਏ ਹਨ। ਉਦੋਂ ਗਰਾਊਂਡ ਦੇ ਵਿਚ ਕਾਹਲੀ ਵਿਚ ਹੀ ਰੋੜੀਆਂ ਵਾਲੀ ਪਰਤ ਪਾ ਦਿੱਤੀ ਗਈ ਸੀ ਕਿਉਂਕਿ ਕਬੱਡੀ ਕੱਪ ਕਰਵਾਉਣਾ ਸੀ, ਡੀ.ਸੀ. ਤੇ ਪ੍ਰੈਸ਼ਰ ਪਾ ਦਿੱਤਾ ਸੀ ਕਿ ਦੋ ਦਿਨਾਂ ਦੇ ਵਿਚ ਇਹ ਤਿਆਰ ਕਰਨਾ ਹੈ। ਉਸ ਨੇ ਪਤਾ ਨਹੀਂ ਰੋੜੀਆਂ ਵਾਲੀ ਪਰਤ ਕਿੱਥੋਂ ਲਿਆਂਦੀ ਸੀ। ਹੁਣ ਉਥੇ ਨਾ ਤਾਂ ਘਾਹ ਹੁੰਦਾ ਹੈ, ਐਮ.ਪੀ. ਸਾਹਿਬ ਨੇ ਉੱਥੇ ਸਪਰਿੰਕਲਰ ਸਿਸਟਮ ਦੇਣ ਲਈ ਡੀ.ਸੀ.ਓ. ਨੂੰ ਕਿਹਾ, ਉਹ ਕਹਿੰਦਾ ਕਿ ਇੱਥੇ ਸਪਰਿੰਕਲਰ ਸਿਸਟਮ ਚੱਲ ਹੀ ਨਹੀਂ ਸਕਦਾ। ਪਹਿਲਾਂ ਇੱਥੇ ਨਵੀਂ ਪਰਤ ਪਾਉਣੀ ਪਵੇਗੀ, ਉਹ ਰੋੜੀਆਂ ਵਾਲੀ ਪਰਤ ਚੁੱਕਣੀ ਪਵੇਗੀ ਫਿਰ ਕੰਮ ਹੋਵੇਗਾ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਗਰਾਊਂਡ ਉਹੀ ਹੁੰਦਾ ਹੈ ਜਿੱਥੇ ਖਿਡਾਰੀ ਖੇਡ ਸਕਣ। ਤੁਸੀਂ ਕਹਿੰਦੇ ਹੋ ਕਿ ਉਥੇ ਖੇਡਦੇ ਹਨ, ਉਥੇ ਇਕੱਲੀ ਸੈਰ ਕਰਨ ਲੋਕ ਸਵੇਰੇ ਜਾਂਦੇ ਹਨ। ਉੱਥੇ ਵੀ ਜੇ 20 ਲੋਕ ਜਾਂਦੇ ਹਨ ਤਾਂ ਘੱਟੋ-ਘੱਟ ਇੱਕ-ਦੋ ਦੇ ਪੈਰ ਵਿਚ ਮੋਚ ਆ ਹੀ ਜਾਂਦੀ ਹੈ ਕਿਉਂਕਿ ਸਾਰਾ ਟਰੈਕ ਉੱਚਾ-ਨੀਵਾਂ ਹੈ। ਮੇਰੀ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਅਤੇ ਸਵਾਲ ਹੈ ਕਿ 46 ਲੱਖ ਰੁਪਏ ਦਾ ਪੰਜ ਗਰਾਊਂਡਾਂ ਲਈ ਕੰਮ ਕਦੋਂ ਤੱਕ ਹੋਵੇਗਾ? ਆਹ ਡੀ.ਐਸ.ਓ. ਡਾਇਰੈਕਟਰ ਸਾਹਿਬ ਨੂੰ ਦੁਬਾਰਾ-ਦੁਬਾਰਾ ਰਿਮਾਈਂਡਰ ਭੇਜ ਰਹੇ ਹਨ ਕਿ ਪੰਜ ਗਰਾਊਂਡਾਂ ਦਾ ਕੰਮ ਅਧੂਰਾ ਹੈ, 46 ਲੱਖ ਰੁਪਿਆ ਦੇ ਦਿਉ। ਮੈਨੂੰ ਇਹ

ਮੰਤਰੀ ਸਾਹਿਬ ਦੱਸ ਦੇਣ। ਮੇਰੀ ਕਿਰਪਾ ਕਰਕੇ ਇਹ ਬੇਨਤੀ ਹੈ ਕਿ ਜਿਹੜਾ 5 ਗਰਾਊਂਡਾਂ ਦਾ 46 ਲੱਖ ਰੁਪਿਆ ਰਹਿੰਦਾ ਹੈ, ਉਹ ਕਦੋਂ ਤੱਕ ਦੇ ਦੇਣਗੇ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੇਰੇ ਮੈਂਬਰ ਸਾਹਿਬ ਠੀਕ ਕਹਿ ਰਹੇ ਹਨ ਕਿ ਖਿਡਾਰੀਆਂ ਨੂੰ ਸਹੂਲਤ ਦੇਣੀ ਬੜੀ ਜ਼ਰੂਰੀ ਹੈ। I agree with him, ਇਹ ਸਟੇਡੀਅਮ ਸਾਲ 2015 ਵਿਚ ਪਿਛਲੀ ਗੌਰਮਿੰਟ ਨੇ ਸ਼ੁਰੂਆਤ ਕੀਤਾ ਸੀ। ਅਸੀਂ ਤਾਂ ਇਸ ਨੂੰ ਮੈਨਟੇਨ ਕਰਦੇ ਰਹੇ ਹਾਂ ਲੇਕਿਨ ਜਿਹੜਾ ਪੈਸਾ ਅਸੀਂ ਮੈਨਟੇਨੈਂਸ ਵਾਸਤੇ ਰੱਖਿਆ ਸੀ, ਉਹ ਮੈਂ ਤੁਹਾਨੂੰ ਦੱਸਿਆ ਕਿ ਕੋਵਿਡ ਦੀ ਵਜ੍ਹਾ ਕਰਕੇ ਉਸ ਦੀ paucity ਸੀ, ਉਹ ਪੈਸਾ ਨਹੀਂ ਲੱਗ ਸਕਿਆ। ਇਹ 46 ਲੱਖ ਰੁਪਏ ਹੋਵੇ ਚਾਹੇ 50 ਲੱਖ ਰੁਪਏ ਹੋਵੇ, ਇਹ ਰੁਪਿਆ ਇਨ੍ਹਾਂ ਨੂੰ ਸਪੀਕਰ ਸਾਹਿਬ, ਇਸ ਸਾਲ ਜਿਹੜਾ ਸਾਡਾ ਹੁਣ ਬਜਟ ਆ ਰਿਹਾ ਹੈ, ਇਸ ਵਿੱਚ ਦੇ ਕੇ ਜਿਹੜਾ ਟਰੈਕ ਹੈ ਕਿਉਂਕਿ specification ਦੇ ਵਿੱਚ ਇੱਕ fly ash ਹੁੰਦੀ ਹੈ, ਉਸ ਦੀ ਵਰਤੋਂ ਕਰਕੇ ਟਰੈਕ ਠੀਕ ਕਰ ਦਿੱਤਾ ਜਾਵੇਗਾ। ਜਿੱਥੇ ਘਾਹ ਲੱਗਣ ਵਾਲਾ ਹੈ, ਉਥੇ ਘਾਹ ਲੱਗ ਜਾਵੇਗਾ। I will send my engineers and my rest of the team to take care of the maintenance and take the estimate of that.

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ, ਚਲੋ, ਮੀਤ ਜੀ, ਇਨ੍ਹਾਂ ਦਾ ਧੰਨਵਾਦ ਕਰੋ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਚਲੋ, ਜਦੋਂ ਇਹ ਹੋ ਗਿਆ ਤਾਂ ਮੈਂ ਮੰਤਰੀ ਸਾਹਿਬ ਕੋਲ ਖੁਦ ਜਾ ਕੇ ਜ਼ਰੂਰ ਧੰਨਵਾਦ ਕਰ ਆਵਾਂਗਾ। ਮੰਤਰੀ ਸਾਹਿਬ, ਇੱਕ ਇਨਕੁਆਰੀ ਵੀ ਕਰਵਾ ਲਓ। ਜਿਹੜਾ ਮੈਂ ਪਹਿਲਾਂ ਦੱਸਿਆ ਹੈ ਕਿ ਛੇ ਕਰੋੜ ਰੁਪਿਆ ਲੱਗਿਆ ਹੈ, ਤੁਸੀਂ ਇੱਕ ਵਾਰ ਬਰਨਾਲਾ ਵਿਖੇ ਆ ਕੇ ਦੇਖਿਓ ਕਿਉਂਕਿ ਤੁਸੀਂ ਬਰਨਾਲਾ ਵਿਖੇ ਆਉਂਦੇ ਰਹਿੰਦੇ ਹੋ। ਢਿੱਲੋਂ ਸਾਹਿਬ, ਤੁਹਾਡੇ ਮਿੱਤਰ ਵੀ ਹਨ। ਤੁਸੀਂ ਆ ਕੇ ਦੇਖਿਓ ਕਿ ਉਥੇ ਦੋ ਕਰੋੜ ਰੁਪਿਆ ਵੀ ਨਹੀਂ ਲੱਗਿਆ ਹੋਣਾ, ਜਿਹੜਾ ਕਹਿੰਦੇ ਹਨ ਕਿ ਛੇ ਕਰੋੜ ਰੁਪਿਆ ਲੱਗਿਆ ਹੈ।

**(Sr. No. 36)**

**ਸਰਦਾਰ ਜਗਦੇਵ ਸਿੰਘ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਕਿ ਅਰਥਾਤ ਪੰਜਾਬ ਮੰਤਰੀ ਮੰਡਲ ਦੀ 19.02.2021 ਨੂੰ ਹੋਈ ਮੀਟਿੰਗ ਵਿੱਚ ਫੈਸਲਾ ਕੀਤਾ ਗਿਆ ਹੈ ਕਿ ਕਰੀਬ 4 ਸਾਲ ਪਹਿਲਾਂ (31 ਜਨਵਰੀ 217) ਮੌੜ ਮੰਡੀ ਵਿੱਚ ਹੋਏ ਬਲਾਸਟ ਵਿੱਚ ਮਾਰੇ ਗਏ ਬਾਕੀ ਚਾਰ ਬੱਚਿਆਂ ਦੇ ਵਾਰਸਾਂ ਨੂੰ ਨੌਕਰੀ ਦੇਣ ਦਾ ਐਲਾਨ ਕੀਤਾ ਗਿਆ ਹੈ। ਜ਼ਿਕਰਯੋਗ ਹੈ ਕਿ ਇਸ

ਬੰਸ ਬਲਾਸਟ ਵਿੱਚ ਮਾਰੇ ਗਏ ਕੁੱਲ ਵਿਅਕਤੀਆਂ ਵਿੱਚੋਂ 2 ਦੇ ਪਰਿਵਾਰਕ ਮੈਂਬਰਾਂ ਨੂੰ ਨੌਕਰੀ ਦਿੱਤੀ ਜਾ ਚੁੱਕੀ ਹੈ। ਇਹ ਕਦਮ ਸ਼ਲਾਘਾਯੋਗ ਹੈ।

ਇਸ ਧਿਆਨ ਦਿਵਾਊ ਨੋਟਿਸ ਰਾਹੀਂ ਮੈਂ ਸਰਕਾਰ ਦਾ ਧਿਆਨ ਇੱਕ ਹੋਰ ਵਿਅਕਤੀ, ਜਸਕਰਨ ਸਿੰਘ ਪੁੱਤਰ ਸਵ. ਗੁਰਜੰਟ ਸਿੰਘ ਵਾਸੀ ਮੌੜ ਕਲਾਂ ਜਿਸ ਦੀ ਉਮਰ ਹੁਣ ਤਕਰੀਬਨ 30-31 ਸਾਲ ਹੈ, ਉਹ ਵੀ ਇਸ ਘਟਨਾ ਵਿੱਚ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ ਸੀ ਅਤੇ ਪੂਰਾ ਸਰੀਰਿਕ ਤੌਰ ਤੇ ਝੁਲਸਿਆ ਗਿਆ ਸੀ। ਡਾਕਟਰ ਵੱਲੋਂ ਇਸ ਵਿਅਕਤੀ ਜਸਕਰਨ ਸਿੰਘ ਨੂੰ 60% ਨਕਾਰਾ (ਹੈਂਡੀਕੈਪ) ਕਰਾਰ ਦਿੱਤਾ ਅਿਗਾ ਹੈ।ਇਸ ਵਿਅਕਤੀ ਦੀ ਮਾਲੀ, ਜਿਸਮਾਨੀ ਅਤੇ ਮਾਨਸਿਕ ਹਾਲਤ ਬੇਹੱਦ ਤਰਸਯੋਗ ਹੈ। ਇਸ ਵਿਅਕਤੀ ਨੂੰ ਬਾਕੀ ਪਰਿਵਾਰਾਂ ਦੀ ਤਰਜ ਤੇ ਤਰਸ ਦੇ ਆਧਾਰ ਤੇ ਢੁਕਵੀਂ ਨੌਕਰੀ ਦਿੱਤੀ ਜਾਵੇ ਜਾਂ ਯੋਗ ਪੈਨਸ਼ਨ ਦੇਣ ਦਾ ਪ੍ਰਬੰਧ ਕੀਤਾ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

*12.18 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ):** ਸਪੀਕਰ ਸਾਹਿਬ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਸਰਕਾਰ ਦੇ ਧਿਆਨ ਵਿੱਚ ਹੈ। ਜਸਕਰਨ ਸਿੰਘ ਪੁੱਤਰ ਸਵ. ਗੁਰਜੰਟ ਸਿੰਘ ਵਾਸੀ ਮੌੜ ਕਲਾਂ, ਜਿਸ ਦੀ ਉਮਰ 30-31 ਸਾਲ ਹੈ, ਮੌੜ ਬੰਬ ਬਲਾਸਟ ਵਿੱਚ ਜ਼ਖਮੀ ਹੋਣ ਕਾਰਨ 60 ਪਰਸੈਂਟ ਨਕਾਰਾ ਹੋ ਚੁੱਕੇ ਹਨ। ਪੰਜਾਬ ਸਰਕਾਰ ਵੱਲੋਂ ਇਸ ਬੰਬ ਧਮਾਕੇ ਵਿੱਚ 50 ਹਜ਼ਾਰ ਰੁਪਏ ਦੀ ਮਾਲੀ ਸਹਾਇਤਾ ਦੇਣ ਦੇ ਫੈਸਲੇ ਅਨੁਸਾਰ ਸ੍ਰੀ ਜਸਕਰਨ ਸਿੰਘ ਨੂੰ ਚੈੱਕ ਨੰਬਰ 000084 ਮਿਤੀ 25.02.2017 ਰਾਹੀਂ 50,000/-ਰੁਪਏ ਦੀ ਮਾਲੀ ਸਹਾਇਤਾ ਦਿੱਤੀ ਜਾ ਚੁੱਕੀ ਹੈ। ਪੰਜਾਬ ਸਰਕਾਰ ਵੱਲੋਂ ਜਾਰੀ ਪਾਲਿਸੀ ਨੰਬਰ 1/1/2017/1DM3/2776 ਮਿਤੀ 06.03.2006 ਅਨੁਸਾਰ ਅੱਤਵਾਦ ਘਟਨਾ ਦੌਰਾਨ 70 ਪਰਸੈਂਟ ਤੋਂ ਵੱਧ ਨਕਾਰੇ ਹੋਏ ਵਿਅਕਤੀਆਂ ਨੂੰ 5000/-ਰੁਪਏ ਪ੍ਰਤੀ ਮਹੀਨਾ ਗੁਜ਼ਾਰਾ ਭੱਤਾ ਅਤੇ ਪਾਲਿਸੀ ਨੰਬਰ 1/1/2017/DM3/7677 ਮਿਤੀ 27.04.2017 ਅਨੁਸਾਰ ਅੱਤਵਾਦ ਘਟਨਾ ਦੌਰਾਨ ਮਾਰੇ ਗਏ ਜਾਂ 100 ਪਰਸੈਂਟ ਨਕਾਰਾ ਹੋਏ ਵਿਅਕਤੀਆਂ ਦੇ ਪਰਿਵਾਰਕ ਮੈਂਬਰਾਂ ਨੂੰ ਨੌਕਰੀ ਦਿੱਤੀ ਜਾਂਦੀ ਹੈ, ਜਿਸ

ਕਰਕੇ ਸਰਕਾਰ ਵੱਲੋਂ ਜਾਰੀ ਪਾਲਿਸੀ ਅਨੁਸਾਰ ਇਸ ਦਾ ਕੇਸ ਨੌਕਰੀ ਅਤੇ ਪੈਨਸ਼ਨ ਦੇਣ ਲਈ ਕਵਰ ਨਹੀਂ ਹੁੰਦਾ ਹੈ।

**ਸਰਦਾਰ ਜਗਦੇਵ ਸਿੰਘ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਦੁਬਾਰਾ ਫਿਰ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਅਤੇ ਮੁੱਖ ਮੰਤਰੀ ਜੀ ਕ੍ਰਿਪਾ ਕਰਕੇ ਜਵਾਬ ਦੇਣ ਕਿ ਜਿਹੜਾ ਮੌੜ ਮੰਡੀ ਵਿੱਚ ਬੰਬ ਬਲਾਸਟ ਹੋਇਆ ਸੀ, ਉਹ ਬਹੁਤ ਹੀ ਨਿੰਦਣਯੋਗ ਘਟਨਾ ਸੀ, ਉਸ ਵਿੱਚ ਰਾਹ ਜਾਂਦੇ ਹੋਏ ਲੋਕ ਵੀ ਬਹੁਤ ਜ਼ਖਮੀ ਹੋ ਗਏ ਸਨ। ਸੱਤ ਬੰਦਿਆਂ ਦੀ ਮੌਤ ਵੀ ਹੋ ਗਈ ਸੀ, ਜਿਸ ਵਿੱਚ ਚਾਰ-ਪੰਜ ਬੱਚੇ ਸਨ। ਇਸ ਤੋਂ ਇਲਾਵਾ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਦਾ ਹਾਂ ਕਿ ਉਨ੍ਹਾਂ ਨੇ ਜਿਹੜੇ ਚਾਰ ਬੱਚੇ ਸਨ, ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਨੌਕਰੀ ਨਹੀਂ ਦਿੱਤੀ ਜਾ ਸਕਦੀ ਸੀ ਪਰ ਇਨ੍ਹਾਂ ਨੇ ਉਨ੍ਹਾਂ ਦੇ ਮੈਂਬਰਾਂ ਨੂੰ ਨੌਕਰੀ ਦੇਣ ਦਾ ਐਲਾਨ ਕੀਤਾ ਹੈ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਜੀ ਦਾ ਧੰਨਵਾਦ ਕਰਦਾ ਹੈ। ਸਪੀਕਰ ਸਾਹਿਬ, ਇੱਕੋ ਹੀ ਬੰਦਾ ਇਹ ਅਜਿਹਾ ਹੈ, ਜਿਹੜਾ ਬੰਬ ਬਲਾਸਟ ਨਾਲ ਸਾਰਾ ਝੁਲਸਿਆ ਗਿਆ ਸੀ, ਉਸ ਦਾ ਸਾਰਾ ਸਰੀਰ ਝੁਲਸਿਆ ਗਿਆ ਸੀ ਅਤੇ ਤਿੰਨ ਸਾਲ ਤੋਂ ਉਹ ਜ਼ਿੰਦਗੀ ਅਤੇ ਮੌਤ ਦੀ ਲੜਾਈ ਲੜਦਾ ਰਿਹਾ ਹੈ। ਹੁਣ ਵੀ ਉਹ 60 ਪਰਸੈਂਟ ਨਕਾਰਾ ਹੈ। ਸਪੀਕਰ ਸਾਹਿਬ, ਮੇਰੀ ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ਕਿ ਜਿਵੇਂ ਉਨ੍ਹਾਂ ਬੱਚਿਆਂ ਦੇ ਵਾਰਸਾਂ ਨੂੰ ਨੌਕਰੀ ਦੇਣ ਦਾ ਐਲਾਨ ਕੀਤਾ ਹੈ, ਉਸੇ ਤਰ੍ਹਾਂ ਇਹ ਇੱਕੋ ਵਿਅਕਤੀ ਹੈ, ਉਸ ਨੂੰ ਵੀ ਦਿੱਤੀ ਜਾਵੇ।

**ਮਾਨਯੋਗ ਸਪੀਕਰ: ਬੈ**ਠੋ, ਬੈਠੋ। ਹਾਂ ਜੀ, ਸਰਦਾਰ ਗੁਰਪ੍ਰੀਤ ਸਿੰਘ ਕਾਂਗੜ ਜੀ।

**ਮੰਤਰੀ :** ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਸਾਹਿਬ ਦੱਸ ਰਹੇ ਹਨ ਇਹ ਬਹੁਤ ਦਿਲ ਦਹਿਲਾਉਣ ਵਾਲੀ ਘਟਨਾ ਸੀ। ਇਸ ਨਾਲ ਸਾਰਾ ਪੰਜਾਬ ਹਿੱਲ ਗਿਆ ਸੀ। ਕੁਝ ਲੋਕ ਮਾਰੇ ਵੀ ਗਏ ਸਨ। ਕੁਝ ਲੋਕ ਜ਼ਖਮੀ ਵੀ ਹੋਏ। ਜਸਕਰਨ ਸਿੰਘ ਨੂੰ ਮੈਂ ਜਾਤੀ ਤੌਰ ਤੇ ਵੀ ਜਾਣਦਾ ਹਾਂ। ਮੈਂ ਉੱਥੇ ਆਪ ਵੀ ਜਾ ਕੇ ਆਇਆ ਹਾਂ। ਉਸ ਦੀ ਹਾਲਤ ਬਿਲਕੁਲ ਮਾੜੀ ਹੈ। ਪਰ ਪਾਲਿਸੀ ਮੁਤਾਬਕ ਜਿਹੜੀ ਉਸ ਦੀ ਨਕਾਰਾ ਹੋਣ ਦੀ ਪਰਸੈਂਟੇਜ਼ ਹੈ ਉਹ ਘੱਟ ਹੈ। ਪਾਲਿਸੀ ਮੁਤਾਬਕ ਜੇਕਰ ਉਹ 70% ਹੁੰਦਾ ਹੈ ਤਾਂ ਉਹ ਪਾਲਿਸੀ ਵਿਚ ਕਵਰ ਹੁੰਦਾ ਸੀ। ਇਸ ਕਰਕੇ ਇਸ ਤੇ ਵਿਚਾਰ ਕੀਤਾ ਜਾਵੇਗਾ। ਸੀ.ਐਮ. ਸਾਹਿਬ ਨਾਲ ਦੁਬਾਰਾ ਰਾਇ ਕੀਤੀ ਜਾਵੇਗੀ। ਜੇਕਰ ਹੋ ਸਕਿਆ ਤਾਂ ਇਸ ਦਾ ਹੱਲ ਜ਼ਰੂਰ ਕੀਤਾ ਜਾਵੇਗਾ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)

**Mr. Speaker:** Thank you, thank you. ਕਾਲ ਅਟੈਂਸ਼ਨ ਵਿੱਚ ਕੋਈ ਸਵਾਲ ਨਹੀਂ ਹੁੰਦਾ। ਕਾਲ ਅਟੈਂਸ਼ਨ ਵਿੱਚ ਤੁਸੀਂ ਇੱਕ-ਇੱਕ ਸਵਾਲ ਪੁੱਛ ਸਕਦੇ ਸੀ ਉਹ ਤੁਸੀਂ ਪੁੱਛ ਲਿਆ। ਹੁਣ ਕੋਈ ਸਵਾਲ ਨਹੀਂ।(ਵਿਘਨ)(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਵੀ ਖੜ੍ਹਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਤਾਂ ਹੁਣ ਖੜ੍ਹੇ ਹੀ ਰਹਿਣਾ ਹੈ। ਜੇਕਰ ਤੁਸੀਂ ਖੜ੍ਹੇ ਹੀ ਰਹੋਗੇ ਤਾਂ ਮੈਂ ਕੀ ਕਰਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਕੰਮ ਦੀ ਗੱਲ ਕਰਨੀ ਹੈ।

**ਮਾਨਯੋਗ ਸਪੀਕਰ:** ਸਾਰੇ ਹਾਊਸ ਦਾ ਕੰਮ ਹੈ। ਹਾਂ ਜੀ, ਤੁਸੀਂ ਦੱਸੋ ਅਮਨ ਜੀ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਬਹੁਤ ਮਿਹਰਬਾਨੀ ਜੀ। ਮੈਂ ਤੁਹਾਡੇ ਜ਼ਰੀਏ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ no doubt ਬਹੁਤ ਸਕੈਮ ਹੋਏ ਹਨ ਅਤੇ ਸਰਕਾਰ ਨੇ ਉਨ੍ਹਾਂ ਨੂੰ .... (ਵਿਘਨ)

**ਮਾਨਯੋਗ ਸਪੀਕਰ:** ਹੁਣ ਜ਼ੀਰੋ ਆਵਰ ਓਵਰ ਹੋ ਗਿਆ ਹੈ ਹੁਣ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀ ਅਮਨ ਅਰੋੜਾ:** ਸਰ, ਇੱਕ ਮਿੰਟ ਬੋਲ ਲੈਣ ਦਿਓ। ਇਹ ਸਰਕਾਰ ਦੇ ਫਾਇਦੇ ਦੀ ਗੱਲ ਹੈ।

**ਮਾਨਯੋਗ ਸਪੀਕਰ:** ਛੱਡੋ ਜੀ, ਤੁਸੀਂ ਨਾ ਫਾਇਦਾ ਕਰੋ।

**ਸ਼੍ਰੀ ਅਮਨ ਅਰੋੜਾ: ਸ**ਰ, ਬਹੁਤ ਵੱਡਾ ਸਕੈਮ ਹੈ। ਸੁਨਾਮ ਦੇ ਐਸ.ਡੀ.ਐਮ. ਆਪ ਕਰ ਰਹੇ ਹਨ। ਸਰ, ਤੁਸੀਂ ਕਦੇ ਇਹ ਦੇਖਿਆ ਹੈ.... (ਵਿਘਨ)(ਸ਼ੋਰ)

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਨੂੰ ਸਮਾਂ ਦੇਣ ਲਈ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਰੋੜੀ ਜੀ, ਚੀਮਾ ਜੀ ਬਹੁਤ ਟਾਈਮ ਦੇ ਦਿੱਤਾ। ਤੁਸੀਂ ਸਾਰੇ ਬੋਲ ਲਏ ਹੋ। (ਵਿਘਨ)(ਸ਼ੋਰ)

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ:** ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼। ਸ਼੍ਰੀ ਬ੍ਰਹਮ ਮਹਿੰਦਰਾ ਜੀ। (ਵਿਘਨ, ਸ਼ੋਰ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਸਦਨ ਦੀ ਮੇਜ਼ ਤੇ ਰੱਖਦਾ ਹਾਂ :

**1.** ਸਾਲਾਂ 2017-18 ਅਤੇ 2018-19 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ (ਪੁੱਡਾ) ਦੇ ਲੇਖਿਆ ਦੇ ਸਾਲਾਨਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

**2.** ਸਾਲਾਂ 2015-16 ਅਤੇ 2016-17 ਲਈ ਜਲੰਧਰ ਵਿਕਾਸ ਅਥਾਰਿਟੀ (ਜੇ.ਡੀ.ਏ), ਜਲੰਧਰ ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

**3.** ਸਾਲਾਂ 2014-15, 2015-16, 2016-17, 2017-18, 2018-19 ਅਤੇ 2019-20 ਲਈ ਮਹਾਤਮਾ ਗਾਂਧੀ ਨੈਸ਼ਨਲ ਰੂਰਲ ਇੰਪਲਾਇਮੈਂਟ ਗਰੰਟੀ ਸਕੀਮ (ਐਮਜੀ-ਨਰੇਗਾ) ਨੂੰ ਲਾਗੂਕਰਨ ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ (ਐਮਜੀ-ਨਰੇਗਾ) ਦੇ ਸੋਧੇ ਹੋਏ ਦਿਸ਼ਾ ਨਿਰਦੇਸ਼ਾਂ ਦੀ ਧਾਰਾ 13.11.3 ਅਧੀਨ ਲੋੜੀਂਦਾ ਹੈ।

**4.** ਸਾਲ 2017-18 ਲਈ ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਨਿਗਮ ਲਿਮਟਿਡ ਦੀ 42ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।(ਵਿਘਨ) (ਸ਼ੋਰ)

---

## PRESENTATION OF REPORTS OF THE COMMITTEES

**ਮਾਨਯੋਗ ਸਪੀਕਰ:** ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨੀਆਂ।

**ਮੈਂਬਰ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਰਮਨਜੀਤ ਸਿੰਘ ਸਿੱਕੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੇ ਸਬੰਧ ਵਿੱਚ ਸਾਲ 2014-15 ਲਈ ਸਰਕਾਰੀ ਅਦਾਰਿਆਂ (ਸਮਾਜਿਕ, ਆਮ ਅਤੇ ਆਰਥਿਕ ਖੇਤਰਾਂ) ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ਵਿੱਚ ਦਰਜ ਆਡਿਟ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 119ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਸਰਕਾਰੀ ਆਸ਼ਵਾਸ਼ਨਾਂ ਸਬੰਧੀ ਕਮੇਟੀ (ਸਰਦਾਰ ਇੰਦਰਬੀਰ ਸਿੰਘ ਬੁਲਾਰੀਆ):** ਸ਼੍ਰੀਮਾਨ ਜੀ, ਮੈਂ ਸਾਲ 2020-21 ਲਈ ਸਰਕਾਰੀ ਆਸ਼ਵਾਸ਼ਨਾਂ ਸਬੰਧੀ ਕਮੇਟੀ ਦੀ 50ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ (ਸਰਦਾਰ ਪਰਮਿੰਦਰ ਸਿੰਘ ਪਿੰਕੀ):** ਸ਼੍ਰੀਮਾਨ ਜੀ, ਮੈਂ ਸਾਲ 2020-21 ਲਈ ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ ਦੀ 14ਵੀਂ ਰਿਪੋਰਟ ਪੇਸ਼ ਕਰਦਾ ਹਾਂ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸ਼੍ਰੀ ਅਮਨ ਅਰੋੜਾ ਨੂੰ ਸਮਾਂ ਨਾ ਦੇਣ ਦੇ ਵਿਰੋਧ ਵਿੱਚ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ **** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।) (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਜਦੋਂ ਤੁਸੀਂ ਬੋਲੇ ਸੀ, ਉਦੋਂ ਬੋਲ ਲੈਣਾ ਸੀ। ਹੁਣ ਨਹੀਂ। ਤੁਸੀਂ ਉਦੋਂ ਬੋਲ ਲੈਂਦੇ। ਤੁਸੀਂ ਉਦੋਂ ਬੋਲ ਲੈਂਦੇ। ਹੁਣ ਨਹੀਂ। ਇੱਕ ਘੰਟਾ ਦਿੱਤਾ ਸੀ। ਹੁਣ ਨਹੀਂ ਦੇਣਾ।

**ਸਭਾਪਤੀ, ਸਥਾਨਕ ਸਰਕਾਰ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ (ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ) :** ਸ਼੍ਰੀਮਾਨ ਜੀ, ਮੈਂ :-

(i) ਮਿਉਂਸਪਲ ਕੌਂਸਲ, ਮਾਨਸਾ ਦੇ ਆਮ ਕੰਮ-ਕਾਰ ਤੇ ਸਥਾਨਕ ਸਰਕਾਰ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ 22ਵੀਂ ਰਿਪੋਰਟ ਪੇਸ਼ ਕਰਦਾ ਹਾਂ; ਅਤੇ

(ii) ਪੰਚਾਇਤ ਸੰਮਤੀ, ਖਰੜ, ਜ਼ਿਲ੍ਹਾ ਐਸ.ਏ.ਐਸ ਨਗਰ (ਮੋਹਾਲੀ) ਦੇ ਆਮ ਕੰਮ-ਕਾਰ ਤੇ ਸਥਾਨਕ ਸਰਕਾਰ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ 23ਵੀਂ ਰਿਪੋਰਟ ਪੇਸ਼ ਕਰਦਾ ਹਾਂ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਸਵੇਰ ਦੇ ਬੋਲ ਰਹੇ ਹੋ। ਇਸ ਤਰ੍ਹਾਂ ਨਹੀਂ ਹੋਣਾ। ਨਾਅਰੇ ਰਿਕਾਰਡ ਨਾ ਕੀਤੇ ਜਾਣ। ਕੁਲਤਾਰ ਸਿੰਘ ਜੀ ਗੱਲ ਸੁਣੋ। ਤੁਸੀਂ ਸਵੇਰ ਦੇ ਬੋਲ ਰਹੇ ਹੋ। ਜੇ ਹੁਣ ਸੀ.ਐਮ. ਸਾਹਿਬ ਨੇ ਬੋਲਣਾ ਹੈ। ਤੁਸੀਂ ਹਾਊਸ ਦੇ ਅਸੂਲਾਂ ਨੂੰ ਨਾ ਤੋੜੋ। ਸੋਮਵਾਰ ਨੂੰ ਗੱਲ ਕਰ ਲੈਣਾ। ਬਿਲਕੁਲ ਨਹੀਂ, ਬਿਲਕੁਲ ਨਹੀਂ। ਤੁਸੀਂ ਸਾਰੇ ਸਵੇਰ ਦੇ ਬੋਲ ਰਹੇ ਹੋ। ਤੁਸੀਂ ਸਵੇਰ ਦੇ ਬੋਲ ਰਹੇ ਹੋ। ਇਹ ਨਹੀਂ ਹੋਣਾ। ਸੀ.ਐਮ. ਸਾਹਿਬ, ਸੀ.ਐਮ. ਸਾਹਿਬ। ਤੁਸੀਂ ਸਾਰੇ ਬੈਂਚਾਂ ਤੇ ਬੈਠੋ। ਬੈਠ ਜਾਓ, ਸੀਟਾਂ ਤੇ ਬੈਠ ਜਾਓ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ...ਸ਼ੋਰ) ਤੁਸੀਂ ਦੇਖੋਂ, ਦੇਖੋ। ਮੇਰੀ ਗੱਲ ਸੁਣੋ। ਮੇਰੀ ਗੱਲ ਸੁਣ ਲਓ। ਇੱਕ ਮਿੰਟ ਮੇਰੀ ਗੱਲ ਸੁਣ ਲਓ। ਤੁਸੀਂ ਮੇਰੀ ਗੱਲ ਸੁਣ ਲਓ। ਤੁਸੀਂ ਸਵੇਰ ਦੇ ਬੋਲ ਰਹੇ ਹੋ। ਸਾਰੇ ਹੀ ਬੋਲ ਰਹੇ ਹੋ। ਜੇ ਹੁਣ ਸੀ.ਐਮ. ਸਾਹਿਬ ਬੋਲ ਰਹੇ ਹਨ ਤਾਂ ਤੁਸੀਂ ਹਾਊਸ ਦੇ ਅਸੂਲਾਂ ਨੂੰ ਮਤ ਤੋੜੋ। ਤੁਸੀਂ ਕੱਲ੍ਹ ਗੱਲ ਕਰ ਲਿਓ। ਸੋਮਵਾਰ ਨੂੰ ਕਰ ਲੈਣਾ। ਕੁਲਤਾਰ ਜੀ, ਤੁਸੀਂ ਸੋਮਵਾਰ ਕਰ ਲੈਣਾ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚੋਂ ਆਪਣੀਆਂ ਸੀਟਾਂ ਤੇ ਆ ਕੇ ਬੈਠ ਗਏ।)

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ। ਸੀ.ਐਮ. ਸਾਹਿਬ (ਥੰਪਿੰਗ)

**Chief Minister (Captain Amarinder Singh) :** Mr. Speaker Sir, I rise to commend this august House to unanimously pass the motion of Thanks (interruption)

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਬਿਨਾਂ ਮਾਈਕ ਤੋਂ) :** ਸਰ, ਪੰਜਾਬੀ ਵਿੱਚ ਬੋਲੋ। ਤੁਸੀਂ ਗਾਣਾ ਤਾਂ ਪੰਜਾਬੀ ਵਿੱਚ ਬਹੁਤ ਸੋਹਣਾ ਗਾਇਆ ਸੀ। (ਹਾਸਾ)

**ਮਾਨਯੋਗ ਸਪੀਕਰ :** ਚੀਮਾ ਜੀ , ਤੁਸੀਂ ਹਾਊਸ ਦੀ mockery ਨਾ ਬਣਾਓ। ਹਾਊਸ ਦੀ ਜ਼ੁਬਾਨ ਅੰਗਰੇਜ਼ੀ ਵੀ ਹੈ, ਪੰਜਾਬੀ ਵੀ ਹੈ। ਹਾਊਸ ਦੀ ਜ਼ੁਬਾਨ ਅੰਗਰੇਜ਼ੀ ਵੀ ਹੈ, ਪੰਜਾਬੀ ਵੀ ਹੈ। (ਵਿਘਨ) ਜਿਹੜੀ ਮਰਜ਼ੀ ਜ਼ੁਬਾਨ ਵਿੱਚ ਬੋਲ ਸਕਦੇ ਹੋ। ਹੁਣ ਬੈਠ ਜਾਓ। ਸੀ.ਐਮ. ਸਾਹਿਬ। (ਵਿਘਨ) ਕੁਲਤਾਰ ਜੀ ਤੁਹਾਨੂੰ ਕਿਸੇ ਨੇ ਨਹੀਂ ਟੋਕਿਆ ਜਦੋਂ ਤੁਸੀਂ ਬੋਲ ਰਹੇ ਸੀ। ਤੁਸੀਂ ਇਹ ਕੰਮ ਨਾ ਕਰੋ। ਤੁਹਾਨੂੰ ਕਿਸੇ ਨੇ ਨਹੀਂ ਟੋਕਿਆ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ, ਮੈਂਬਰ ਸਾਹਿਬ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਚਾਚਾ ਜੀ, (ਅਵਾਜ਼: ਦਾਦਾ ਜੀ) ਸ਼ਾਇਦ ਦਾਦਾ ਜੀ ਸੀ। ਗਿਆਨੀ ਜੀ ਜਿਹੜੇ ਇਨ੍ਹਾਂ ਦੇ ਬੜੇ ਬਜ਼ੁਰਗ ਸਨ, ਮੈਂ ਉਨ੍ਹਾਂ ਦੀ ਬੜੀ ਇੱਜ਼ਤ ਕਰਦਾ ਸੀ। ਉਹ ਉਦੋਂ ਹੋਮ ਮਨਿਸਟਰ ਸੀ, ਉਦੋਂ ਦਾਦਾ ਜੀ ਨੇ ਤਿੰਨ ਦਿਨ ਲਾਏ ਆਪਣੀ ਸਪੀਚ which he spoke in English. (ਹਾਸਾ)

Mr. Speaker Sir, I rise to commend this august House to unanimously pass the motion of Thanks moved by my colleague Dr. Raj Kumar Ji Verka on the 2nd March, 2021 on the address of the Hon'ble Governor on 1st March, 2021 to this august House. The address of the Hon'ble Governor is quite comprehensive. It outlines, if not all, most of the achievements of our Government during the last four years. I am happy that the Hon'ble Members of this august House have expressed their free and frank opinion and this would enable us to complete our pending commitments in a much more befitting manner. Mr. Speaker our Government has almost completed four years in office since March, 2017. These four years have been challenging for the State and the Government as well. Mr. Speaker, I would surely respond to the discussion on the address of the Hon'ble Governor of this august House which I propose to

do in three parts namely crises faced by the State of Punjab as a result of the pandemic Covid-19. Number 2 - Agitation of farmers against the enactment of new farm bills by the Government of India and Number 3 achievements of our Government in keeping with our manifesto 2017. But before that I would like to emphasise that our Government in order to ensure growth with equity on the State of Punjab as :

(1) established a Rule of Law with complete communal harmony in the State.

(2) Revived State's economy despite problems we had to face during last one year.

(3) Effectively broken the supply chain of drugs

(4) Constantly pursued all possible actions to protect State's territorial and water rights.

(5) Taken all possible measures to empower women, persons with disabilities and persons belonging to Scheduled Castes and persons belonging to other Minority communities and weaker sections of our society.

(6) Relentlessly promoted job creation and empowerment of the youth; and

(7) we doubled the efforts to develop quality infrastructure in the State. This in toto, is what our Government has done over the past four years. The policies and programmes of our government with regard to each of the above aspects for the State's development have been fully acknowledged and appreciated by the citizens during the recently concluded Municipal Elections in the State. *(Thumping)* What we have achieved, people have responded to it. *(Interruptions by some Members of Shiromani Akali Dal)* ਕੋਈ ਨਹੀਂ, ਤੁਹਾਡੇ ਤੇ ਵੀ ਆ ਰਹੇ ਹਾਂ ਅਸੀਂ ਥੋੜੀ ਦੇਰ ਵਿੱਚ। (ਵਿਘਨ, ਸ਼ੋਰ)

The Punjab Congress has got majority in 86 municipalities out of 117 and 1410 wards out of 2206 wards where elections were held. I would like to thank the people of Punjab for reposing faith in our government and assure that I alongwith my team of Ministers and MLAs would never let them down in meeting their aspirations in future as well. Mr. Speaker, during the year 2019, we were blessed to celebrate the 550th Birth Centenary of Shri Guru Nanak Dev Ji.

(Interruptions by all the Members of Shiromani Akali Dal and Aam Aadmi Party present in the House except Sardar Sukhpal Singh Khaira, Sardar Nazar Singh Mansahia and Sardar Jagdev Singh of Aam Aadmi Party who were standing in their seats and wanted time to speak while interrupting in the speech of Chief Minister.)

**ਮਾਨਯੋਗ ਸਪੀਕਰ:** ਜੋ ਵੀ ਚੇਅਰ ਦੀ ਇਜਾਜ਼ਤ ਦੇ ਬਗੈਰ ਕਿਹਾ ਜਾ ਰਿਹਾ ਹੈ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਜਗਦੇਵ ਸਿੰਘ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਪਿਰਮਲ ਸਿੰਘ ਧੋਲਾ ਅਤੇ ਸ਼੍ਰੀ ਕੰਵਰ ਸੰਧੂ ਨੂੰ ਛੱਡ ਕੇ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹ ਕੇ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਤੋਂ ਇਲਾਵਾ ਟਰੈਜ਼ਰੀ ਬੈਂਚਿਜ਼ ਦੇ ਕਈ ਮੈਂਬਰ ਅਤੇ ਮੰਤਰੀ ਵੀ ਮੁੱਖ ਮੰਤਰੀ ਜੀ ਦੀ ਸੀਟ ਕੋਲ ਖੜ੍ਹ ਕੇ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰਾਂ ਨਾਲ ਬਹਿਸ ਰਹੇ ਸਨ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਗੱਲ ਸੁਣ ਲਵੋ। (ਵਿਘਨ)(ਸ਼ੋਰ) ਗੱਲ ਸੁਣ ਲਵੋ। (ਵਿਘਨ)(ਸ਼ੋਰ) ਗੱਲ ਸੁਣੋ, ਗੱਲ ਸੁਣੋ। (ਵਿਘਨ)(ਸ਼ੋਰ) ਗੱਲ ਸੁਣ ਲਵੋ। (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਕੰਵਰ ਸੰਧੂ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਬਾਕੀ ਹਾਜ਼ਰ ਮੈਂਬਰ ਵੈੱਲ

ਆਫ ਦਿ ਹਾਊਸ ਖੜ੍ਹੇ ** ਨਾਅਰੇ ਲਗਾ ਰਹੇ ਸਨ ਅਤੇ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਅਤੇ ਮੰਤਰੀ ਵੀ ਮੁੱਖ ਮੰਤਰੀ ਦੀ ਚੇਅਰ ਕੋਲ ਖੜ੍ਹੇ ਹੋ ਆਪੋਜ਼ੀਸ਼ਨ ਖਿਲਾਫ ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ। )

**ਮਾਨਯੋਗ ਸਪੀਕਰ:** ਪਲੀਜ਼, ਇਸ ਤਰ੍ਹਾਂ ਨਾ ਕਰੋ। ਸੀ.ਐਮ.ਸਾਹਿਬ ਨੂੰ ਬੋਲਣ ਦਿਉ। (ਵਿਘਨ)(ਸ਼ੋਰ)

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਮੈਂ ਹਾਊਸ ਨੂੰ 15 ਮਿੰਟ ਵਾਸਤੇ ਐਡਜਰਨ ਕਰਦਾ ਹਾਂ।

***12.45 ਵਜੇ** (*ਇਸ ਉਪਰੰਤ ਸਦਨ 1:00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।) ਬਾਅਦ ਦੁਪਹਿਰ)

*1.00 ਵਜੇ ਬਾਅਦ ਦੁਪਹਿਰ) (ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

## DISCUSSION ON GOVERNOR'S ADDRESS AND VOTE ON THE MOTION OF THANKS(*Resumption*)

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਸਾਡੇ ਬੰਦੇ ਤੁਹਾਨੂੰ ਮਿਲਣ ਗਏ ਸੀ। ਤੁਸੀਂ ਆ ਗਏ ਹੋ। ਉਹ ਅਜੇ ਤੱਕ ਆਏ ਨਹੀਂ।

**ਮਾਨਯੋਗ ਸਪੀਕਰ:** ਉਹ ਮਿਲ ਕੇ ਆਏ ਹਨ। ਮੇਰੀ ਮੁਲਾਕਾਤ ਉਨ੍ਹਾਂ ਨਾਲ ਹੋ ਗਈ ਹੈ ਜੀ। (ਵਿਘਨ) ਮੇਰੀ ਉਨ੍ਹਾਂ ਨਾਲ ਮੁਲਾਕਾਤ ਹੋ ਗਈ ਹੈ ਹੁਣ। ਤੁਹਾਡੇ ਕੋਲ ਆ ਜਾਂਦੇ ਹਨ, ਹੁਣੇ ਹੀ ਆ ਜਾਂਦੇ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੋਲ ਰਿਹਾ ਸੀ। ਅਗਰ ਉਨ੍ਹਾਂ ਨੇ ਆਉਣਾ ਹੈ, they are welcome to come ਅਗਰ ਨਹੀਂ ਆਉਣਾ ਤਾਂ ਉਨ੍ਹਾਂ ਦੀ ਮਰਜ਼ੀ ਹੈ। ਮੈਂ ਤਾਂ ਬੋਲਾਂਗਾ। (ਥੰਪਿੰਗ) ਜਿਹੜਾ ਅਸੀਂ ਪਹਿਲਾਂ ਇਸ਼ੂ ਚੁੱਕਿਆ ਸੀ, It is this covid pandemic, ਇਸ ਨੇ ਪੂਰੀ ਦੁਨੀਆਂ, ਦੇਸ਼ ਅਤੇ ਸਾਡੇ

ਪੰਜਾਬ ਦੇ ਵਿੱਚ ਬੜਾ havoc create ਕੀਤਾ ਹੈ। ਇਸਦਾ ਰਿਜਲਟ ਇਹ ਹੋਇਆ, ਇਸ ਤੋਂ ਇਲਾਵਾ ਵੀ ਸਾਡੇ ਬਹੁਤ ਲੋਕ ਸਫਰ ਹੋਏ, ਮੇਰੇ ਕੋਲ ਇਹ ਦੋ ਅੰਕੜੇ ਹਨ ਕਿ ਤਕਰੀਬਨ 5,887 ਜਾਨਾਂ ਸਾਡੇ ਲੋਕਾਂ ਦੀਆਂ ਇੱਥੇ ਗਈਆਂ ਹਨ। ਇਹ pandemic ਅਜੇ ਮੁੱਕਿਆ ਨਹੀਂ, ਇਹ ਅਜੇ ਚੱਲ ਰਿਹਾ ਹੈ। ਅੱਜ ਦੇ ਜਿਹੜੇ ਅੰਕੜੇ ਹਨ, ਕੱਲ੍ਹ ਜੋ ਆਪਣੇ ਹਸਪਤਾਲਾਂ ਵਿੱਚ ਕੇਸ ਆਏ ਹਨ, ਉਹ 1074 ਕੇਸ ਆਏ ਹਨ। ਪਹਿਲੀ ਵਾਰ ਕਈ ਮਹੀਨਿਆਂ ਬਾਅਦ ਇਹ ਫਿਗਰ ਫਿਰ ਤੋਂ ਇੰਨੀ ਉਪਰ ਪਹੁੰਚੀ ਹੈ ਅਤੇ ਇਸ ਦੇ ਵਿੱਚ 15 ਮੌਤਾਂ ਹੋਈਆਂ ਹਨ।

ਇਸ ਦਾ ਦੂਜਾ ਅਸਰ ਸਾਡੇ ਪੰਜਾਬ ਤੇ ਇਹ ਪਿਆ ਹੈ ਕਿ ਇੱਥੇ ਇੰਡਸਟਰੀ ਬੰਦ ਹੋ ਗਈ ਸੀ। ਸਾਡੀ ਇਕਾਨਮੀ ਤੇ ਬੜਾ ਅਸਰ ਪੈ ਰਿਹਾ ਸੀ। 23% revenue receipts during the first two quarters after the pandemic, ਸਾਡਾ ਲੌਸ ਹੋਇਆ ਹੈ। State's GDP has also declined, so there is some recovery now, over 2 million workers have lost their livelihood whereas nearly 90 per cent industry has shut down during the lockdown and curfew. Our Government made persistent efforts to revive industry and I am happy to state that all industries during the state are now functioning. I am also happy to share that despite being over 2.5 per cent of India's population, ਅਖ਼ਬਾਰ ਵਾਲੇ ਪਤਾ ਨਹੀਂ ਕਿੱਧਰੋਂ ਅੰਕੜੇ ਦੇਈ ਜਾਂਦੇ ਹਨ, cases reported in Punjab have been relatively much less 1.6 per cent of the country's 1.1 crore cases. 1.81 lakh people have been affected by the disease in Punjab ਮੈਂ ਤੁਹਾਨੂੰ ਹੁਣੇ ਹੀ ਅੰਕੜੇ ਦੱਸੇ ਹਨ ਕਿ ਇਸ pandemic ਵਿੱਚ ਅਨਫੌਰਚੁਨੇਟਲੀ ਸਾਡੇ ਜਿੰਨੇ ਬੰਦਿਆਂ ਦੀਆਂ ਮੌਤਾਂ ਹੋ ਗਈਆਂ ਹਨ, in comparison 2.71 lakh cases were reported in neighbouring Haryana and 6.39 lakh in Delhi. The current positivity rate is 2.3 per cent which is otherwise low but should give us no cause for complacency.

ਜਿਸ ਤਰ੍ਹਾਂ ਮੈਂ ਤੁਹਾਨੂੰ ਦੱਸਿਆ ਹੈ ਕਿ ਪੂਰੇ ਹਿੰਦੋਸਤਾਨ ਵਿੱਚ ਇੱਕ ਸੈਕਿੰਡ ਕੋਵਿਡ ਸਪਾਈਕ ਆ ਰਹੀ ਹੈ, Maharashtra is very bad, Tamil Nadu is very bad, ਅਸੀਂ ਵੀ ਹੁਣ ਉਪਰ ਜਾ ਰਹੇ ਹਾਂ। ਹੋਰ ਸੂਬਿਆਂ ਦੇ ਵਿੱਚ ਵੀ ਇਹ ਗੱਲ ਆ ਜਾਣੀ ਹੈ। ਸੋ, ਆਪਾਂ ਨੂੰ ਇਸ ਦੇ ਵਾਸਤੇ ਪੂਰੀ ਤਿਆਰੀ ਰੱਖਣੀ ਪਵੇਗੀ। ਜਿੱਥੇ ਤਾਈਂ ਟੈਸਟਿੰਗ ਕੈਪੇਸਿਟੀ ਹੈ, ਇਹ ਪਹਿਲਾਂ ਤਕਰੀਬਨ ਨਿੱਲ ਹੁੰਦੀ ਸੀ, ਹੁਣ ਸਾਡੇ

30,000 ਟੈਸਟ ਡੇਅਲੀ ਹੋ ਰਹੇ ਹਨ ਤਾਂ ਕਿ ਸਾਨੂੰ ਪਤਾ ਲਗ ਜਾਵੇ ਕਿ ਕਿੱਥੇ ਕਿੱਥੇ ਤੇ ਕਿਹੜੇ ਕਿਹੜੇ ਨਵੇਂ ਕੇਸਿਜ਼ ਆ ਰਹੇ ਹਨ। (ਥੰਪਿੰਗ) ਜ਼ੀਰੋ ਤੋਂ ਲੈ ਕੇ 30,000 ਕੇਸਿਜ਼ ਦਾ ਟੈਸਟ ਡੇਅਲੀ ਹੋ ਰਿਹਾ ਹੈ।

I think the credit goes to both Sh. Om Prakash Soni Saab and S. Balbir Singh Sidhu our Health Minister, they are the two who have done this with their departments and it is very creditable that our departments have worked so diligently under our Chief Secretary and have done a great job on this. What we did was immediate upgradation and augmentation of health-care facilities both in the public and the private sectors and we established COVID care centers in order to manage and contain the pandemic. The number of hospital beds with oxygen support was increased from 3900 to 5238 in Government health-care centres. In addition, 2673 were arranged in private healthcare facilities. Similarly, the ICU beds were increased from 124 beds to 1530 beds including 645 beds with ventilators support. All this ensured that no patient was denied treatment due to shortage of beds. Moreover, 25 advance life support ambulances and 300 basic life support ambulances are available today in the state as against only two ALS and 240 BLSs' available in April,2020. Three plasma banks have also been established in the state. We then launched Mission Fateh to generate awareness and we were slowly increasing relaxation in lockdown. My Government also paid 100 per cent of the cost amounting to 35 crore to transport over 5 lakh migrant workers to their home and 375 trains. *(thumping)* Over 21000 migrant workers transported to their homes through 725 special buses. The Government provided special buses to bring back the people of the state who are struck in different parts of the country due to lockdown including 40000 from Shri Hazoor Sahib and 2000 students from Kota. We also provided relief to construction workers worth 171 crores at the rate of 76000/worker to 2.86 construction workers registered with the State to help them in this period of lockdown. Procurement of wheat and paddy went without a hitch which credit goes to our farmers. *(interruptions)*

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਐਨ.ਕੇ.ਸ਼ਰਮਾ ਅਤੇ ਡਾਕਟਰ ਸੁਖਵਿੰਦਰ ਕੁਮਾਰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ:** ਡਾਕਟਰ ਸਾਹਿਬ, ਮੈਂ ਤੁਹਾਨੂੰ ਬਹੁਤ ਟਾਈਮ ਦਿੰਦਾ ਹਾਂ, ਤੁਸੀਂ ਬੈਠ ਜਾਓ।

**ਮੁੱਖ ਮੰਤਰੀ:** ਕਿਸਾਨਾਂ ਨੇ ਇੱਥੇ ਪੂਰਾ ਡਿਸਪਲਿਨ ਰੱਖਿਆ ਅਤੇ ਸਾਡੀ ਸਰਕਾਰ ਨੇ ਵੀ ਮੰਡੀਆਂ ਵਿਚ ਪੂਰਾ ਪ੍ਰਬੰਧ ਕੀਤਾ। ਇਕੱਲਾ ਇਕੱਲਾ ਕਿਸਾਨ ਮੰਡੀਆਂ ਵਿਚ ਆਪਣੀ ਫਸਲ ਲੈ ਕੇ ਆਇਆ। ਅਸੀਂ ਕਿਸੇ ਨੂੰ ਉਥੇ ਰਹਿਣ ਨਹੀਂ ਦਿੱਤਾ। ਅਸੀਂ 125 ਲੱਖ ਟਨ ਕਣਕ ਅਪ੍ਰੈਲ ਮਈ ਦੇ ਵਿਚ ਚੱਕੀ। 10 ਲੱਖ ਕਿਸਾਨ ਇਕ ਮਹੀਨੇ ਵਿਚ ਮੰਡੀਆਂ ਵਿਚ ਆਏ। 203 ਲੱਖ ਟਨ ਝੋਨਾ ਅਕਤੂਬਰ, ਨਵੰਬਰ ਵਿਚ ਸਾਡੀ ਸਰਕਾਰ ਨੇ ਚੱਕਿਆ ਉਹ ਵੀ with full protection. ਇਹ ਦੋਵੇਂ ਫਸਲਾਂ ਦੀ ਕੁੱਲ ਰਕਮ 62 ਹਜ਼ਾਰ 600 ਕਰੋੜ ਕਿਸਾਨਾਂ ਨੂੰ ਅਸੀਂ ਦਿੱਤੀ। 48 ਘੰਟੇ ਤੋਂ ਵੱਧ ਕਿਸੇ ਨੂੰ ਉਥੇ ਬੈਠਣ ਦੀ ਲੋੜ ਨਹੀਂ ਪਈ। ਇਸ ਦਾ ਕਰੈਡਿਟ ਸਾਡੇ ਮਹਿਕਮਿਆਂ ਨੂੰ ਜਾਂਦਾ ਹੈ। ਇਹ ਕਰੈਡਿਟ ਸਾਡੇ ਕਿਸਾਨਾਂ ਨੂੰ ਵੀ ਜਾਂਦਾ ਹੈ, ਜਿਨ੍ਹਾਂ ਨੇ ਡਿਸੀਪਲੀਨ ਵਿਚ ਰਹਿ ਕੇ ਇਹ ਕੰਮ ਸਿਰੇ ਚੜਾਇਆ ਹੈ। ਹੁਣ ਮੈਂ ਤੁਹਾਨੂੰ ਇਕ ਗੱਲ ਸਕੂਲ ਐਜੂਕੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ ਇਸ ਲਈ ਮੈਂ ਆਪਣੇ ਮੰਤਰੀ ਸਾਹਿਬ ਨੂੰ ਅਤੇ ਉਨ੍ਹਾਂ ਦੇ ਵਿਭਾਗ ਨੂੰ ਵਧਾਈ ਦੇਣਾ ਚਾਹੁੰਦਾ ਹਾਂ, ਜਿਹੜਾ ਕੰਮ ਇਨ੍ਹਾਂ ਨੇ ਐਜੁਕੇਸ਼ਨ ਲਈ ਕੀਤਾ ਹੈ। ਸਾਡੇ ਪੰਜਾਬ ਵਿਚ ਇਕ ਰੈਵੋਲਿਊਸ਼ਨ ਆ ਗਿਆ ਹੈ। ਪਹਿਲਾਂ ਲੋਕ ਸਰਕਾਰੀ ਸਕੂਲਾਂ ਨੂੰ ਛੱਡ ਕੇ ਪ੍ਰਾਈਵੇਟ ਸਕੂਲਾਂ ਵਿਚ ਜਾਂਦੇ ਸੀ ਪਰ ਹੁਣ ਕੰਮ ਉਲਟਾ ਚੱਲ ਪਿਆ ਹੈ। ਇਸ ਵਾਰ ਸਾਡੇ ਸਰਕਾਰੀ ਸਕੂਲਾਂ ਦੇ 10ਵੀਂ ਅਤੇ 12ਵੀਂ ਦੇ ਨਤੀਜੇ ਪ੍ਰਾਈਵੇਟ ਸਕੂਲਾਂ ਦੀ ਔਸਤ ਨਾਲੋਂ ਵਧੀਆ ਸੀ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) This is I think one of the most creditable things. ਅਸੀਂ ਸ਼ੁਰੂਆਤ ਕੀਤੀ ਕਿ ਪੰਜਵੀਂ ਤੇ ਅੱਠਵੀਂ ਦੇ ਸਾਰੇ ਵਿਦਿਆਰਥੀਆਂ ਨੂੰ ਕੋਵਿਡ ਕਰਕੇ ਅਗਲੀਆਂ ਜਮਾਤਾਂ ਵਿਚ ਪ੍ਰਮੋਟ ਕਰ ਦਿੱਤਾ ਤਾਂ ਕਿ ਉਨ੍ਹਾਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ। ਫਿਰ ਅਸੀਂ ਪ੍ਰਾਈਵੇਟ ਸਕੂਲਾਂ ਨੂੰ ਹਦਾਇਤ ਕੀਤੀ ਕਿ ਵਿਦਿਆਰਥੀਆਂ ਦੀ ਟਿਊਸ਼ਨ ਫੀਸ ਮੁਆਫ ਕੀਤੀ ਜਾਵੇ ਬੇਸ਼ੱਕ ਸਾਡੇ ਹਾਈਕੋਰਟ ਇਸ ਵਿਚ ਥੋਹੜੀ ਤਬਦੀਲੀ ਲਿਆਉਂਦੀ ਹੈ ਪਰ ਵਿਦਿਆਰਥੀਆਂ ਨੂੰ ਟਿਊਸ਼ਨ ਫੀਸ ਦੇਣ ਦੀ ਲੋੜ ਨਹੀਂ ਪਈ। ਅਸੀਂ ਬਾਕੀ ਪੰਜਾਬ ਵਾਸਤੇ Relief by the State Power Corporation to mitigate the impact of COVID-19. The State Power Corporation gave various relief to its consumers at a cost of 500 crores. These included deferment of payments of electricity bills, 1 per cent rebate on current energy bills, deferment of fixed charges, waiver of

extension charges and non-revision of security for electricity consumers. ਸਪੀਕਰ ਸਾਹਿਬ, ਮੈਂ ਹੁਣ ਕਿਸਾਨੀ ਦੇ ਮੁੱਦੇ ਤੇ ਆਉਣਾ ਚਾਹੁੰਦਾ ਹਾਂ। ਕਿਸਾਨਾਂ ਦੀ ਐਜੀਟੇਸ਼ਨ ਦੇ ਮੁੱਦੇ ਤੇ ਬੋਲਣਾ ਚਾਹੁੰਦਾ ਹਾਂ। (ਵਿਘਨ...ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਐਨ.ਕੇ.ਸ਼ਰਮਾ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ:** ਤੁਸੀਂ ਮੁੱਖ ਮੰਤਰੀ ਜੀ ਨੂੰ ਕਿਉਂ ਨਹੀਂ ਬੋਲਣ ਦਿੰਦੇ। ਤੁਸੀਂ ਹਰ ਵਾਰ ਖੜੇ ਹੋ ਜਾਂਦੇ ਹੋ। ਸੁਣ ਲਓ, ਸੁਣ ਲਓ।ਤੁਸੀਂ ਜੋ ਪੁੱਛਣਾ ਹੈ, ਨੋਟ ਕਰ ਲਓ, ਬਾਅਦ ਵਿਚ ਪੁੱਛ ਲੈਣਾ। ਮੈਂ ਕਹਿੰਦਾ ਹਾਂ ਕਿ ਤੁਸੀਂ ਨੋਟ ਕਰ ਲਓ, ਮੈਂ ਜਵਾਬ ਦਿਵਾ ਦਿਆਂਗਾ। ਤੁਸੀਂ ਆਪਣੇ ਪੁਆਇੰਟ ਨੋਟ ਕਰ ਲਓ। (ਵਿਘਨ..ਸ਼ੋਰ) ਹਾਂ ਜੀ, ਦੱਸੋ ਪੰਡਤ ਜੀ (ਸ਼੍ਰੀ ਐਨ.ਕੇ.ਸ਼ਰਮਾ) ਕੀ ਕਹਿਣਾ ਚਾਹੁੰਦੇ ਹੋ। ਮੇਰੀ ਗੱਲ ਸੁਣ ਲਓ। ਇਸ ਚੀਜ਼ ਨੂੰ ਮਿਸਯੂਜ਼ ਨਾ ਕਰੋ। ਹਾਂ ਜੀ, ਬੋਲੋ ਸ਼ਰਮਾ ਜੀ।

**ਸ਼੍ਰੀ ਐਨ.ਕੇ.ਸ਼ਰਮਾ: ** ****

**Mr. Speaker :** No point of order.

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਢਿੱਲੋਂ ਜੀ, ਜੇ ਹਰ ਗੱਲ ਵਿੱਚ ਬੋਲੋਗੇ ਤਾਂ ਗੱਲ ਪੂਰੀ ਨਹੀਂ ਹੋਣੀ। ਤੁਸੀਂ ਨੋਟ ਕਰ ਲੈਣਾ ਬਾਅਦ ਵਿੱਚ ਇੱਕਠਾ ਪੁੱਛ ਲੈਣਾ। ਬੈਠ ਜਾਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਇਸ ਤੋਂ ਬਾਅਦ ਸੁਣ ਤਾਂ ਲੈਣਾ। ਮੈਨੂੰ ਇਹ ਨਹੀਂ ਸਮਝ ਆਉਂਦੀ ਕਿ ਜੇ ਹਿੰਮਤ ਹੈ ਤਾਂ ਇਹ ਸੁਣ ਤਾਂ ਲੈਣ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਰਕਾਰ ਦੇ ਖਿਲਾਫ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ। (ਗੇਵਲ ਮਾਰਦੇ ਹੋਏ) ਇੱਕ ਮਿੰਟ, ਸੁਣ ਲਓ ਸਾਰੇ। (ਵਿਘਨ)(ਸ਼ੋਰ) ਇੱਕ ਮਿੰਟ ਸੁਣੋਂ ਜ਼ਰਾ। (ਗੇਵਲ ਮਾਰਦੇ ਹੋਏ) ਇੱਕ ਮਿੰਟ, ਸੁਣ ਲਓ ਸਾਰੇ। ਸੁਣੋਂ ਸਾਰੇ। ਮੈਂ ਨੇਮ ਕਰਾਂਗਾ। ਮੈਂ ਨੇਮ ਕਰਾਂਗਾ। ਮੈਨੂੰ ਮਜ਼ਬੂਰ ਹੋਣਾ ਪਏਗਾ। ਮੈਂ ਤੁਹਾਨੂੰ ਹਾਊਸ ਤੋਂ ਬਾਹਰ ਕਢਾਂਗਾ। ਮੈਨੂੰ ਮਜਬੂਰ ਨਾ ਕਰੋ। ਇਹ ਨਾ ਕਰੋ। ਮੈਨੂੰ ਮਜਬੂਰ ਨਾ ਕਰੋ। ਮੈਂ ਰਹਿੰਦੇ ਤਿੰਨ ਦਿਨਾਂ ਵਾਸਤੇ ਹਾਊਸ ਤੋਂ ਬਾਹਰ ਕਰਾਂਗਾ। ਅਗਰ ਤੁਸੀਂ ਸੁਣਨਾ ਨਹੀਂ ਹੈ। ਇਹ ਨਹੀਂ ਚੱਲੇਗਾ। ਇਹ ਨਹੀਂ ਚੱਲੇਗਾ। ਇਹ ਨਹੀਂ ਚੱਲੇਗਾ। ਦੇਖੋ, ਮੇਰੀ ਗੱਲ ਸੁਣ ਲਓ। ਮੇਰੀ ਗੱਲ ਸੁਣ ਲਓ। ਤੁਸੀਂ ਆਰਾਮ ਨਾਲ ਬੋਲੇ ਹੋ। ਮੇਰੀ ਪੂਰੀ ਕੋਸ਼ਿਸ਼ ਹੋਈ ਕਿ ਤੁਹਾਨੂੰ ਕੋਈ ਡਿਸਰਪਟ ਨਾ ਕਰੇ। ਤੁਹਾਨੂੰ ਕੋਈ ਗੱਲ ਚੰਗੀ ਨਹੀਂ ਲੱਗਦੀ, ਤੁਸੀਂ ਨੋਟ ਕਰੋ। ਤੁਸੀਂ ਉਸ ਗੱਲ ਦਾ ਬਾਅਦ ਵਿੱਚ ਜਵਾਬ ਦੇਣਾ।ਕਲੈਰੀਫਿਕੇਸ਼ਨ ਮੰਗੋ।ਗੱਲ ਸੁਣ ਲਓ। ਗੱਲ ਸੁਣ ਲਓ। ਗੱਲ ਸੁਣ ਲਓ। ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ, ਮੇਰੀ ਗੱਲ ਸੁਣ ਲਓ। ਵਡਾਲਾ ਜੀ, ਮੇਰੀ ਗੱਲ ਸੁਣ ਲਓ। ਲੇਕਿਨ ਮੇਰੀ ਗੱਲ ਸੁਣ ਲਓ। ਜੇ ਤੁਸੀਂ ਇਹ ਸੋਚੋ ਕਿ ਹਾਊਸ ਨਹੀਂ ਚੱਲਣ ਦੇਣਾ ਤਾਂ ਸਪੀਕਰ ਦਾ ਇਹ ਧਰਮ ਹੈ ਹਾਊਸ ਨੂੰ ਚਲਾਉਣਾ। ਇਹ ਮੇਰਾ ਧਰਮ ਹੈ। ਮੈਂ ਫਿਰ ਚਲਾਵਾਂਗਾ। ਇਹ ਨਾ ਕਰੋ। ਇਹ ਨਾ ਕਰੋ। ਇਹ ਨਾ ਕਰੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ। ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

**ਮਾਨਯੋਗ ਸਪੀਕਰ :** ਇਹ ਨਾ ਕਰੋ, ਇਹ ਨਾ ਕਰੋ। (ਵਿਘਨ) (ਸ਼ੋਰ) ਇਹ ਨਾ ਕਰੋ। ਤੁਸੀਂ ਆਪਣੀਆਂ ਸੀਟਾਂ ਤੇ ਬੈਠੋ। (ਵਿਘਨ) (ਸ਼ੋਰ) ਆਪਣੀਆਂ ਸੀਟਾਂ ਤੇ ਬੈਠੋ। ਆਪਣੀਆਂ ਸੀਟਾਂ ਤੇ ਬੈਠੋ। ਨੋਟ ਕਰੋ ਅਤੇ ਬਾਅਦ ਵਿੱਚ ਕਲੈਰੀਫਿਕੇਸ਼ਨ ਲਉ। (ਵਿਘਨ) (ਸ਼ੋਰ) ਬਾਅਦ ਵਿੱਚ ਕਲੈਰੀਫਿਕੇਸ਼ਨ ਲਉ, ਆਪਣੀਆਂ ਸੀਟਾਂ ਤੇ ਬੈਠੋ। ਵਡਾਲਾ ਜੀ ਤੁਹਾਨੂੰ ਖੁੱਲ੍ਹਦਿਲੀ ਨਾਲ ਟਾਈਮ ਦਿੱਤਾ। (ਵਿਘਨ) (ਸ਼ੋਰ) ਤੁਸੀਂ ਇਸ ਵੇਲੇ ਮਿਸਯੂਜ਼ ਕਰ ਰਹੇ ਹੋ। (ਵਿਘਨ) (ਸ਼ੋਰ) ਸੁਣੋ, ਸੁਣੋ, ਸੁਣੋ, ਸੁਣੋ। ਸੁਣੋ, ਹਰ ਗੱਲ ਤੇ ਕਲੈਰੀਫਿਕੇਸ਼ਨ ਨਹੀਂ ਹੁੰਦੀ। ਤੁਸੀਂ ਨੋਟ ਕਰੋ। (ਵਿਘਨ) (ਸ਼ੋਰ) ਨਹੀਂ, ਨਹੀਂ। ਤੁਸੀਂ ਨੋਟ ਕਰੋ। ਤੁਸੀਂ ਨੋਟ ਕਰੋ, ਬਾਅਦ ਵਿੱਚ ਮੈਂ ਮੁੱਖ ਮੰਤਰੀ ਜੀ ਨੂੰ ਰਿਕੁਐਸਟ ਕਰਾਂਗਾ...... (ਵਿਘਨ) (ਸ਼ੋਰ) ਸੁਣ ਲਉ। ਸੁਣ ਲਉ।(ਵਿਘਨ) (ਸ਼ੋਰ) ਮੈਂ ਰਿਕੁਐਸਟ ਕਰਾਂਗਾ ਕਿ ਇਨ੍ਹਾਂ ਦੇ ਸਵਾਲਾਂ ਦਾ ਜਵਾਬ ਦਿਉ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ** : ਆਪਾਂ ਸੁਣੀਏ ਤਾਂ ਸਹੀ। (ਵਿਘਨ) (ਸ਼ੋਰ) ਮਜੀਠੀਆ ਸਾਹਿਬ..... ਮਜੀਠੀਆ ਸਾਹਿਬ, ਸੁਣ ਤਾਂ ਲਈਏ। You have raised an issue. ਮੇਰੀ ਗੱਲ ਸੁਣ ਲਉ, You have raised an issue ਤੁਸੀਂ ਆਪਣਾ ਪੂਰਾ ਜ਼ੋਰ ਲਗਾ ਕੇ ਮੁੱਦੇ ਨੂੰ ਉਠਾ ਲਿਆ ਪਰ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਹਾਊਸ ਨੂੰ disrupt ਕਰਨਾ ਹੈ। (ਵਿਘਨ) (ਸ਼ੋਰ) ਸੁਣੋ ਤਾਂ ਸਹੀ। ਤੁਸੀਂ ਆਪਣੀ ਗੱਲ ਕਹਿਣੀ ਹੈ, ਤੁਸੀਂ ਗਵਰਨਰ ਐਡਰੈਸ ਤੇ ਸਾਰੇ ਬੋਲੇ, ਡਟ ਕੇ ਕਹੀ ਹੈ। ਸਾਰਿਆਂ ਨੂੰ ਟਾਈਮ ਨਹੀਂ ਦੇਣਾ ਹੁੰਦਾ। ਪਾਰਟੀਆਂ ਦਾ ਟਾਈਮ ਹੁੰਦਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ** :ਟਾਈਮ ਪਾਰਟੀ ਦੇ ਲੀਡਰ ਨੇ ਅਲਾਟ ਕਰਨਾ ਹੁੰਦਾ ਹੈ, ਡਾਕਟਰ ਸਾਹਿਬ। (ਵਿਘਨ) (ਸ਼ੋਰ) ਡਾਕਟਰ ਸਾਹਿਬ, ਟਾਈਮ ਪਾਰਟੀ ਦੇ ਲੀਡਰ ਨੇ ਅਲਾਟ ਕਰਨਾ ਹੈ। ਅੱਗੇ ਵਾਸਤੇ ਵੀ। (ਵਿਘਨ) (ਸ਼ੋਰ) ਸੁਣ ਲਉ, ਸੁਣ ਲਉ। ਸੁਣ ਲਉ। ਅੱਗੇ ਬਜਟ ਆਉਣਾ ਹੈ। ਤੁਸੀਂ ਬਜਟ ਤੇ ਖੁੱਲ੍ਹ ਕੇ ਬੋਲੋ, ਆਪਣੀ ਗੱਲ ਰੱਖੋ ਜਿਹੜੀ ਰੱਖਣੀ ਹੈ। ਲੇਕਿਨ ਦੁਨੀਆਂ ਨੂੰ ਕੀ ਮੈਸੇਜ ਦੇਣਾ ਚਾਹੁੰਦੇ ਹੋ? ਇਹ ਕਿ ਅਸੀਂ ਹਾਊਸ ਨਹੀਂ ਚੱਲਣ ਦੇਣਾ? (ਵਿਘਨ) (ਸ਼ੋਰ) ਤੁਸੀਂ ਕੈਰੀਫਿਕੇਸ਼ਨ ਮੰਗ ਲਉ। (ਵਿਘਨ) (ਸ਼ੋਰ) ਮੈਂ ਕਹਿੰਦਾ ਹਾਂ ਕਿ ਮੈਂ ਤੁਹਾਨੂੰ ਕਲੈਰੀਫਿਕੇਸ਼ਨ ਦਿਵਾਵਾਂਗਾ। (ਵਿਘਨ) (ਸ਼ੋਰ) ਤੁਸੀਂ ਆਪਣੀ ਸੀਟ ਤੇ ਬੈਠੋ। ਲੇਕਿਨ ਇੱਕ ਗੱਲ ਹੈ, ਲੇਕਿਨ ਇੱਕ ਗੱਲ ਹੈ, ਜੇ ਹਰ ਇੱਕ ਲਾਇਨ ਬੋਲਣ ਤੋਂ ਬਾਅਦ ਤੁਹਾਡੇ ਵਿੱਚੋਂ ਇੱਕ ਮੈਂਬਰ ਉਠ ਕੇ ਖੜ੍ਹਾ ਹੋ ਜਾਵੇਗਾ ਤਾਂ ਸਪੀਚ ਕੰਪਲੀਟ ਕਿਵੇਂ ਹੋਵੇਗੀ? (ਵਿਘਨ) (ਸ਼ੋਰ) ਨੋ, ਨੋ। ਤੁਸੀਂ ਨੋਟ ਕਰੋ। ਆਪ ਤੁਸੀਂ ਨੋਟ ਕਰੋ। ਤੁਸੀਂ ਨੋਟ ਕਰੋ। ਦੇਖੋ, ਤੁਸੀਂ ਨਹੀਂ ਬੋਲਣਾ? ਤੁਹਾਨੂੰ ਵੀ ਕੱਲ੍ਹ ਨੂੰ ਕਿਸੇ ਨੇ ਬਜਟ ਤੇ ਬੋਲਣ ਨਹੀਂ ਦੇਣਾ ਹੈ। ਇਹ ਦਿਮਾਗ ਵਿੱਚ ਰੱਖਿਉ। (ਇਸ ਸਮੇਂ ਟਰੇਜ਼ਰੀ ਬੈਂਚਿਜ਼ ਵਲੋਂ ਮੇਜ਼ ਥਪਥਪਾਏ ਗਏ) ਨਹੀਂ, ਨਹੀਂ ਜੀ। (ਵਿਘਨ) (ਸ਼ੋਰ) ਇਹ ਸਾਰਿਆਂ ਵਾਸਤੇ ਹੀ ਹੈ। ਤੁਸੀਂ ਵੀ ਬਜਟ ਤੇ ਬੋਲਣਾ ਹੈ। ਤੁਸੀਂ ਵੀ ਬੋਲਣਾ ਹੈ। ਮੇਰੀ ਕੋਸ਼ਿਸ਼ ਹੈ ਕਿ ਜਦੋਂ ਵੀ ਕੋਈ ਬੋਲਦਾ ਹੈ ਉਦੋਂ ਡਿਸਟਰਬੈਂਸ ਨਾ ਹੋਵੇ। (ਵਿਘਨ) (ਸ਼ੋਰ) ਡਾਕਟਰ ਸਾਹਿਬ, ਡਾਕਟਰ ਸਾਹਿਬ, ਜਿਹੜਾ ਤੁਸੀਂ ਕਹਿੰਦੇ ਹੋ ਕਿ ਕਿਸੇ ਦੇ ਬੱਚੇ ਖੜ੍ਹੇ ਕੀਤੇ ਹਨ, ਇਹ ਤੁਹਾਡੀ ਵਜ੍ਹਾ ਨਾਲ ਹੋਏ

ਹਨ। (ਵਿਘਨ) (ਸ਼ੋਰ) ਜੇਕਰ ਤੁਸੀਂ ਠੀਕ ਰਹੋ, ਜੇਕਰ ਤੁਸੀਂ ਪਿੱਛੇ ਰਹੋ...... (ਵਿਘਨ) (ਸ਼ੋਰ) ਬੈਠੋ, ਬੈਠੋ, ਬੈਠੋ। ਦੇਖੋ ਮੌਕਰੀ ਨਾ ਬਣਾਉ। ਵਡਾਲਾ ਜੀ, ਵਡਾਲਾ ਜੀ, ਕੋਈ ਸੈਂਸੀਬਿਲਿਟੀ ਦਾ ਸਬੂਤ ਦਿਉ। ਇਸ ਤਰ੍ਹਾਂ ਨਾ ਕਰੋ। (ਵਿਘਨ) (ਸ਼ੋਰ) ਬੈਠੋ, ਬੈਠੋ। ਗੱਲ ਸੁਣੋ ਅਤੇ ਜਿਹੜੀ ਵੀ ਕੋਈ ਗੱਲ ਹੈ, ਉਸ ਨੂੰ ਨੋਟ ਕਰੋ। ਮੈਂ ਬ੍ਹਾਅਦ ਵਿੱਚ ਮੁੱਖ ਮੰਤਰੀ ਜੀ ਨੂੰ ਰਿਕੁਐਸਟ ਕਰਾਂਗਾ ਕਿ ਇਨ੍ਹਾਂ ਦੇ ਸਵਾਲਾਂ ਦੇ ਜਵਾਬ ਦਿਉ।(ਵਿਘਨ) (ਸ਼ੋਰ) ਤਰੀਕਾ ਤਾਂ ਇਹ ਹੈ। (ਵਿਘਨ) (ਸ਼ੋਰ) ਬੈਠੋ ਮਜੀਠੀਆ ਸਾਹਿਬ, ਬੈਠੋ। (ਵਿਘਨ) (ਸ਼ੋਰ) ਮੇਰੀ ਰਿਕੁਐਸਟ ਨੂੰ ਮੰਨੋ। ਮੇਰੀ ਰਿਕੁਐਸਟ ਨੂੰ ਮੰਨੋ। ਤੁਸੀਂ ਮੰਨੋ। (ਵਿਘਨ) (ਸ਼ੋਰ) ਮੇਰੀ ਰਿਕੁਐਸਟ ਨੂੰ ਮੰਨੋ।

(**ਇੱਕ ਆਵਾਜ਼** : ਅਸੀਂ ਵਾਕ ਆਊਟ ਕਰਦੇ ਹਾਂ।)

**ਮਾਨਯੋਗ ਸਪੀਕਰ** : ਹਾਂ, ਕਰ ਸਕਦੇ ਹੋ। ਕਰ ਸਕਦੇ ਹੋ। (ਵਿਘਨ) (ਸ਼ੋਰ) ਕਰ ਸਕਦੇ ਹੋ।

---

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਮਹਿੰਗੀ ਬਿਜਲੀ ਦੇ ਮੁੱਦੇ ਤੇ ਵੈੱਲ ਆਫ ਦਿ ਹਾਊਸ ਵਿੱਚੋਂ **** **** ਨਾਅਰੇ ਮਾਰਦੇ ਹੋਏ ਸਦਨ ਵਿੱਚ ਵਾਕ ਆਊਟ ਕਰ ਗਏ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ) (ਬੈਠੇ-ਬੈਠੇ):** ਜਿਹੜਾ ਦਿੱਲੀ ਕਿਸਾਨਾਂ ਦਾ ਧਰਨਾ ਚੱਲ ਰਿਹਾ ਹੈ ਉੱਥੇ ਵੀ ਡੈਮੋਕ੍ਰੇਸੀ ਬਹਾਲ ਕਰਵਾ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਹੁਣ ਮੈਂ ਕਿਸਾਨਾਂ ਦੇ ਐਜੀਟੇਸ਼ਨ ਬਾਰੇ ਕੋਈ ਗੱਲ ਕਰਨਾ ਚਾਹੁੰਦਾ ਹਾਂ। ਇੱਕ ਪਾਸੇ ਤਾਂ ਕੋਵਿਡ ਦੀ ਬਿਮਾਰੀ ਵਿੱਚ ਸਾਡਾ ਪੰਜਾਬ ਫਸਿਆ ਹੋਇਆ ਸੀ ਤੇ ਉਦੋਂ ਹਿੰਦੁਸਤਾਨ ਦੀ ਸਰਕਾਰ ਤਿੰਨ ਨਵੇਂ ਲੈਜਿਸਲੇਸ਼ਨ ਲੈ ਕੇ ਆਈ।

1) The Farmers Produce Trade and Commerce Promotion Facilitation Act, 2020;

2) The Farmers Empowerment and Protection Agreement on Price Assurance and Farms Services Act, 2020; and
3) The Essential Commodities Amendment Act, 2020.

Ostensibly these laws were aimed to achieve the objective of doubling the income of farmers, but it does not appear to be so. Farmers consider these as a threat to their livelihood as a result they started agitating against these laws demanding that these be withdrawn. Our Government from the beginning of 5th of June, 2020 when the Three Ordinances were promulgated by the Government of India to enact these Legislations have opposed these laws. As this issue was beyond politics and involves a future livelihood of millions in the State, I discussed it with all the Political Parties of the State on the 24th of June and the Kisan Unions of the State on the 1st of June. I wrote to the Prime Minister on 15th of June, 14th of September and again on the 31st of December to withdraw these Legislations and to meet the demands of the farmers.

This August House has also passed a Resolution on 28th of August and 19th of October urging upon the Government of India to withdraw these Legislations and make the MSP, a Statutory Right to the Farmers. Our Government also introduce Four Amendment Bills in this August House on the 20th of October:

1 The Farmer's Produce Trade and Commerce (Promotion and Facilitation) Act, Special Provisions in Punjab Amendment Bill, 2020;

2. The Farmers (Empowerment and Protection) Agreement on Price Assurance and Farm Services, 2020;

